# ਛਲੀਏ ਨੈਣ

ਨਾਟਕ







"ਮੇਹਰ"

੧ ਓ

# ਛੱਲੀਏ ਨੈਣ

## ਨਾਟਕ

ਲਿਖਤ

ਮੇਹਰ ਸਿੰਘ 'ਮੇਹਰ'

ਜਨਵਰੀ ੧੯੩੩

ਮਿਲਨ ਦਾ ਪਤਾ:—

**ਪੰਜਾਬੀ ਬੁਕ ਸਟਾਲ**

ਗਨਪਤ ਰੋਡ, ਅਨਾਰਕਲੀ ਲਾਹੌਰ.



ਪਹਿਲੀ ਵਾਰ ੧੧੦੦ ਮੁਲ ਇਕ ਰੁਪਿਆ

# ਸਮਰਪਣ

---

ਆਪਣੀ ਪਿਆਰੀ

ਮਾਤ ਭਾਸ਼ਾ

ਪੰਜਾਬੀ ਨੂੰ

---

੧ੳ

# ਉਥਾਨਕਾ

ਡ੍ਰਾਮਾ ਅਥਵਾ ਨਾਟਕ ਬੜੀ ਪੁਰਾਣੀ ਚੀਜ਼ ਹੈ। ਮਾਨੁੱਖੀ ਤਹਿਜ਼ੀਬ ਜਿਸ ਵੇਲੇ ਆਪਣੇ ਭਰ ਜੋਬਨ ਵਿਚ ਆਉਂਦੀ ਹੈ ਉਸ ਵੇਲੇ ਡ੍ਰਾਮੇ ਦੀ ਲੋੜ ਨੂੰ ਅਨੁਭਵ ਕਰਦੀ ਹੈ। ਸੱਭਤਾ ਦੇ ਦੌਰ ਵਿਚ ਡ੍ਰਾਮੇ ਦੀ ਲੋੜ ਕਿਉਂ ਪੈਦਾ ਹੋ ਜਾਂਦੀ ਹੈ? ਇਸ ਦਾ ਜਵਾਬ ਡ੍ਰਾਮੇ ਦੀ ਬਣਤਰ ਦੇ ਅੰਦਰ ਹੀ ਮਿਲ ਸਕਦਾ ਹੈ ਪਰ ਇਸ ਦੀ ਤਸ਼ਰੀਹ ਜਰਾ ਅਗੇ ਚਲਕੇ ਹੋ ਭੀ ਜਾਵੇਗੀ।

ਇਸ ਵੇਲੇ ਤਕ ਇਤਿਹਾਸਕ ਖੋਜ ਨੇ ਜੋ ਕੁਝ ਸਾਡੇ ਪੱਲੇ ਪਾਇਆ ਹੈ, ਉਸ ਤੋਂ ਇਹੋ ਸਿੱਧ ਹੁੰਦਾ ਹੈ ਕਿ ਡ੍ਰਾਮੇ ਦੀ ਉਪਜ ਸਭ ਤੋਂ ਪਹਿਲੇ ਹਿੰਦੁਸਤਾਨ ਵਿਚ ਹੋਈ ਤੇ ਸਭ ਤੋਂ ਕਾਮਯਾਬ ਡ੍ਰਾਮਾਟਿਸਟ ਕਵੀ ਕਾਲੀ ਦਾਸ ਸੀ,

ਜਿਸ ਨੇ ਵਿਕ੍ਰਮੋਰਵਸ਼ੀ ਤੇ ਸ਼ਕੁੰਤਲਾ ਆਦਿਕ ਡ੍ਰਾਮੇ ਸਟੇਜ ਤੇ ਲਿਆਂਦੇ। ਕਵੀ ਕਾਲੀਦਾਸ ਕਿਸ ਜ਼ਮਾਨੇ ਵਿਚ ਹੋਇਆ ? ਇਹ ਗਲ ਅਜੇ ਤਕ ਵਿਤੰਡੇਵਾਦ ਦਾ ਕਾਰਣ ਬਣੀ ਹੋਈ ਹੈ। ਆਮ ਖਿਆਲ ਇਹ ਹੈ ਕਿ ਕਵੀ ਕਾਲੀ ਦਾਸ ਮਹਾਰਾਜਾ ਬਿਕ੍ਰਮਾਜੀਤ ਦਾ ਦਰਬਾਰੀ ਸੀ, ਜਿਸਦਾ ਸੰਮਤ ਇਸ ਵੇਲੇ ੧੯੯੯ ਹੈ, ਅਰਥਾਤ ਹਜ਼ਰਤ ਮਸੀਹ ਤੋਂ ਕੋਈ ਅਧੀ ਸਦੀ ਪਿਛੋਂ, ਪਰ ਖੋਜੀ ਲੋਕਾਂ ਦਾ ਅੱਵਲ ਤਾਂ ਇਸੇ ਗਲ ਤੇ ਹੀ ਮਤ ਭੇਦ ਹੈ ਕਿ ਬਿਕ੍ਰਮਾਜੀਤ ਕੇਹੜੇ ਜ਼ਮਾਨੇ ਵਾਲਾ, ਕਿਉਂਕਿ ਹਰ ਜ਼ਮਾਨੇ ਵਿਚ ਇਸੇ ਨਾਮ ਦੇ ਰਾਜੇ ਹੁੰਦੇ ਰਹੇ ਹਨ। ਸੁ ਕੋਈ ਤਾਂ ਕਵੀ ਕਾਲੀ ਦਾਸ ਦਾ ਸਮਾਂ ਉਪਰ ਲਿਖਿਆ ਦੱਸਦਾ ਹੈ, ਕੋਈ ਮਸੀਹ ਦੀ ਦੂਸਰੀ ਸਦੀ, ਕੋਈ ਛੇਵੀਂ ਤੇ ਕੋਈ ਅੱਠਵੀਂ। ਦਲੀਲਾਂ ਸਭ ਆਪਣੇ ਖਿਆਲ ਦੀ ਪ੍ਰੋੜ੍ਹਤਾ ਵਿਚ ਦੇਂਦੇ ਹਨ ਪਰ ਉਹ ਸਭਨਾਂ ਅੰਗਾਂ ਵਿਚ ਤਸੱਲੀ ਬਖਸ਼ ਨਹੀਂ ਹੁੰਦੀਆਂ। ਇਸ ਬਹਿਸ ਦਾ ਕਾਰਣ ਭੀ ਅਜ਼ੀਬ ਜਿਹਾ ਹੈ। ਐਹੋ ਜਿਹੀਆਂ ਖੋਜਾਂ ਕਰਨ ਦਾ ਸ਼ੌਕ ਤੇ ਵਿਹਲ ਯੂਰਪ ਵਾਸੀਆਂ ਨੂੰ ਹੈ। ਓਹ ਐਸ ਵੇਲੇ ਆਪਣੇ ਆਪਨੂੰ ਸੰਸਾਰਕ ਸੱਭਤਾ ਦਾ ਆਗੂ ਮੰਨੀ ਬੈਠੇ

ਹਨ। ਜੇ ਓਹ ਏਹ ਮੰਨ ਲੈਣ ਕਿ ਡ੍ਰਾਮਾ ਸਭ ਤੋਂ ਪਹਿਲੇ ਹਿੰਦੁਸਤਾਨ ਵਿਚ ਪੈਦਾ ਹੋਇਆ, ਤਦ ਨਾਲ ਹੀ ਉਨ੍ਹਾਂ ਨੂੰ ਇਹ ਇਕਬਾਲ ਕਰਨਾ ਪੈ ਜਾਂਦਾ ਹੈ ਕਿ ਸੰਸਾਰਕ ਸੱਭਤਾ ਦਾ ਆਗੂ ਭੀ ਹਿੰਦੁਸਤਾਨ ਹੀ ਸੀ, ਕਿਉਂਕਿ ਸੱਭਤਾ ਅਤੇ ਡ੍ਰਾਮਾ ਦੋਨੋਂ ਸਮਕਾਲੀ ਚੀਜ਼ਾਂ ਹਨ। ਪਰ ਉਨ੍ਹਾਂ ਨੂੰ ਇਹ ਗਲ—ਮੰਨਣ ਵਿਚ, ਕਿ ਭਾਰਤ ਵਰਸ਼ ਦੀ ਸੱਭਤਾ ਪੱਛਮੀ ਸੱਭਤਾ ਨਾਲੋਂ ਬਹੁਤ ਪੁਰਾਣੀ ਹੈ, ਕੁਝ ਸ਼ਰਮ ਜਿਹੀ ਆਉਂਦੀ ਹੈ। ਇਸ ਲਈ ਓਹ ਬੜੀ ਮਿਹਨਤ ਇਸ ਗੱਲ ਵਾਸਤੇ ਕਰਦੇ ਰਹਿੰਦੇ ਹਨ ਕਿ ਕਿਸੇ ਤਰ੍ਹਾਂ ਕਾਲੀ ਦਾਸ ਦੇ ਜ਼ਮਾਨੇ ਨੂੰ ਖਿਚ ਘਸੀਟਕੇ ਸ਼ੈਕਸ-ਪੀਅਰ ਦੇ ਕੋਲ ਕੋਲ ਲੈ ਆਵੀਏ ਤਾਕਿ ਸਾਨੂੰ ਪੂਰਬੀ ਸੱਭਤਾ ਦਾ ਅਹਿਸਾਨਮੰਦ ਨਾ ਬਣਾਇਆ ਜਾ ਸਕੇ। ਰਬ ਜਾਣੇ ਉਨ੍ਹਾਂ ਦੀ ਇਹ ਆਸ ਪੂਰੀ ਹੁੰਦੀ ਹੈ, ਜਾਂ ਨਹੀਂ, ਪਰ ਸਾਨੂੰ ਹਾਲੀ ਇਸ ਸਾਰੇ ਰੇੜਕੇ ਵਿਚੋਂ ਇਹ ਸਚਾਈ ਫੜ ਲੈਣ ਵਿਚ ਕੋਈ ਸ਼ੈ ਨਹੀਂ ਰੋਕਦੀ ਕਿ ਡ੍ਰਾਮੇ ਦਾ ਜਨਮ ਉਸਵੇਲੇ ਹੁੰਦਾ ਹੈ, ਜਿਸ ਵੇਲੇ ਇਨਸਾਨੀ ਸੱਭਤਾ ਆਪਣੇ ਭਰ ਜੋਬਨ ਵਿਚ ਆ ਚੁਕਦੀ ਹੈ।

ਮਾਨੁੱਖ ਸਮਾਜ ਜਿਸ ਵੇਲੇ ਉਨਤੀ ਕਰਦਾ ਕਰਦਾ

ਐਸੇ ਟਿਕਾਣੇ ਤੇ ਅਪੜਦਾ ਹੈ, ਜਿਸ ਵੇਲੇ ਇਕ ਦੂਜੇ ਨਾਲ ਡੂੰਘਾ ਮੇਲ ਜੋਲ ਪੈਦਾ ਹੁੰਦਾ ਹੈ, ਤਦ ਉਸ ਦੇ ਅੰਦਰ ਚਾਲਾਕ, ਮਤਲਬੀ ਤੇ ਕੁਰਾਹੇ ਪਾਉਣ ਵਾਲੇ ਭੀ ਪੈਦਾ ਹੋ ਜਾਂਦੇ ਹਨ। ਓਹ ਸਮਾਜ ਵਿਚ ਤਰ੍ਹਾਂ ਤਰ੍ਹਾਂ ਦੀਆਂ ਬੁਰਾਈਆਂ ਦਾ ਬੀ ਬੀਜਕੇ ਆਪਣਾ ਉੱਲੂ ਸਿੱਧਾ ਕਰਦੇ ਹਨ ਜਿਸ ਦਾ ਸਿੱਟਾ ਇਹ ਹੁੰਦਾ ਹੈ ਕਿ ਸਮਾਜ ਵਿਚ ਤਰ੍ਹਾਂ ਤਰ੍ਹਾਂ ਦੇ ਕੁਲੱਛਣ ਖਿੰਜਰਨ ਲਗ ਜਾਂਦੇ ਹਨ ਤੇ ਸਾਧਾਰਣ ਮਨੁੱਖ ਇਨ੍ਹਾਂ ਨੂੰ ਆਪਣੇ ਸੁਭਾਵ ਵਿਚ ਅਚੇਤ ਹੀ ਸ਼ਾਮਲ ਕਰ ਲੈਂਦੇ ਹਨ।

ਇਨ੍ਹਾਂ ਸਮਾਜਿਕ ਬੁਰਾਈਆਂ ਨੂੰ ਸਭ ਤੋਂ ਪਹਿਲੇ ਕਵੀ ਅਨੁਭਵ ਕਰਦਾ ਹੈ। ਉਹ ਬੜੇ ਦੁੱਖ ਨਾਲ ਆਪਣੇ ਕਲੇਜੇ ਦਾ ਸਾੜ ਕੱਢਦਾ ਹੈ। ਉਸਦੇ ਬਾਦ ਨਾਵਲਿਸਟ ਆਉਂਦਾ ਹੈ। ਉਹ ਸੱਚੀਆਂ ਯਾ ਮਨਕਲਪਿਤ ਘਟਨਾਵਾਂ ਬਿਆਨ ਕਰਕੇ ਬੁਰਾਈਆਂ ਨੂੰ ਬੁਰੇ ਰੂਪ ਵਿਚ ਦਰਸਾਉਂਦਾ ਤੇ ਸੁਸਾਇਟੀ ਨੂੰ ਸੁਚੇਤ ਕਰਦਾ ਹੈ। ਨਾਵਲਿਸਟ ਦੇ ਉਪਰੰਤ ਨਾਟਕ ਕਾਰ (ਡ੍ਰਾਮਾਟਿਸਟ) ਸਟੇਜ ਤੇ ਆਕੇ ਸਮਾਜ ਦੀਆਂ ਬੁਰਾਈਆਂ ਨੂੰ ਹੂਬਹੂ ਘਟਨਾਵਾਂ ਦੀ ਸੂਰਤ ਦੇਂਦਾ ਹੈ, ਅਰਥਾਤ ਨਾਵਲਿਸਟ

ਦੀਆਂ ਅੰਗੀਆਂ ਹੋਈਆਂ ਤਸਵੀਰਾਂ ਨੂੰ ਹਰਕਤ ਵਿਚ ਲਿਆਉਂਦਾ ਤੇ ਮੂੰਹੋਂ ਬੁਲਾਉਂਦਾ ਹ । ਸੋ ਸਮਾਜ ਦੀ ਉੱਨਤੀ ਦੇ ਨਾਲ ਹੀ ਡ੍ਰਾਮੇ ਦੀ ਉਤਪਤੀ ਦਾ ਮੂਲ ਕਾਰਣ ਇਹ ਹੈ ਕਿ ਉਸ ਨੂੰ ਉਸ ਦੀਆਂ ਖਾਮੀਆਂ ਤੇ ਗ਼ਲਤੀਆਂ ਦਾ ਪਤਾ ਭੀ ਨਾਲੋ ਨਾਲ ਲੱਗਦਾ ਰਹੇ।

ਨਾਵਲਿਸਟ ਨਾਲੋਂ ਡ੍ਰਾਮਾ ਲੇਖਕ ਦਾ ਕੰਮ ਵਧੇਰੇ ਔਖਾ ਹੁੰਦਾ ਹੈ। ਪਹਿਲੇ ਨੂੰ ਆਪਣਾ ਪਲਾਟ ਕਿਤਾਬੀ ਸੂਰਤ ਵਿਚ ਲਿਖਣਾ ਪੈਂਦਾ ਹੈ, ਪਰ ਦੂਜੇ ਨੂੰ ਉਹ ਪਲਾਟ ਵਰਤੋਂ ਵਿਚ ਭੀ ਲਿਆਕੇ ਦਸਣਾ ਪੈਂਦਾ ਹੈ। ਉਸ ਨੂੰ ਨਾ ਕੇਵਲ–ਸਟੇਜ ਦੇ ਪ੍ਰਬੰਧ ਨੂੰ ਬਾਕਾਇਦਾ ਰਖਣ ਦਾ ਫ਼ਿਕਰ ਹੁੰਦਾ ਹੈ, ਸਗੋਂ ਪਾਤ੍ਰਾਂ ਦੇ ਕੰਮ ਦੇ ਭਾਰ ਦਾ ਅਣਦਾਜ਼ਾ ਭੀ ਲਾਉਣਾ ਪੈਂਦਾ ਹੈ। ਇਸ ਤੋਂ ਸਿਵਾਇ ਡ੍ਰਾਮੇ ਦੀ ਅਸਲੀ ਗਰਜ਼ (ਸੁਧਾਰ) ਦੇ ਨਾਲ ਨਾਲ ਉਸ ਨੂੰ ਮਨੋ ਰੰਜਕ ਬਣਾਈ ਰੱਖਣ ਦਾ ਭੀ ਬੜਾ ਭਾਰਾ ਫਿਕਰ ਹੁੰਦਾ ਹੈ। ਡ੍ਰਾਮਾਟਿਸਟ ਨੂੰ ਜ਼ਾਤੀ ਤਜਰਬਾ ਹੋਣਾ ਜ਼ਰੂਰੀ ਹੈ ਕਿ ਕਿਸ ਟਿਕਾਣੇ ਤੇ ਖੇਲ ਕਰਨ ਵਿਚ ਕੀ ਔਕੜ ਆਵੇਗੀ। ਨਾਟਕ ਦੇ ਲਿਖਾਰੀ ਲਈ ਕੇਵਲ

ਲੇਖਕ ਹੋਣਾ ਬਿਲਕੁਲ ਨਾਕਾਫੀ ਹੈ। ਉਸਨੂੰ ਲਿਖਾਰੀ, ਕਵੀ, ਰਾਗੀ, ਪ੍ਰਬੰਧਕ ਤੇ ਐਕਟਰ ਸਾਰਿਆਂ ਦੀ ਆਤਮਾ ਵਿਚ ਬੈਠ ਕੇ ਕੰਮ ਕਰਨਾ ਪੈਂਦਾ ਹੈ।

ਡ੍ਰਾਮੇ ਦਾ ਅਰਥ "ਇਕ ਛਪੀ ਹੋਈ ਪੁਸਤਕ" ਬਿਲਕੁਲ ਨਹੀਂ। ਇਸ ਹਾਲਤ ਵਿਚ ਉਹ ਕੇਵਲ ਇਕ ਨਾਵਲ ਦਾ ਨਿਚੋੜ ਜਿਹਾ ਹੁੰਦਾ ਹੈ। ਡ੍ਰਾਮੇ ਦੀ ਅਸਲੀ ਕਲੀ ਉਸ ਵੇਲੇ ਉਘੜਦੀ ਹੈ, ਜਦ ਉਸ ਨੂੰ ਅਮਲੀ ਸ਼ਕਲ ਮਿਲਦੀ ਹੈ ਤੇ ਉਸੇ ਚੀਜ਼ ਦਾ ਨਾਮ ਡ੍ਰਾਮਾ ਹੈ। ਸਟੇਜ ਤੇ ਆਕੇ ਕਿਤਾਬ ਵਿਚ ਛਪੇ ਅੱਖਰ ਬੜੀ ਨੀਵੀਂ ਚੀਜ਼ ਰਹਿ ਜਾਂਦੇ ਹਨ। ਉਸ ਵੇਲੇ ਜਿਸ ਚੀਜ਼ ਤੇ ਵੇਖਣ ਵਾਲਿਆਂ ਦਾ ਧਿਆਨ ਟਿੱਕੀ ਹੋਇਆ ੨ ਹੁੰਦਾ ਹੈ, ਉਹ ਹੈ ਕੰਮ ਕਰਨ ਵਾਲੇ ਪਾਤ੍ਰਾਂ ਦੀ ਕਾਬਲੀਅਤ। ਐਕਟਰ ਕਿਸੇ ਵਧੀਆ ਤੋਂ ਵਧੀਆ ਪਲਾਟ ਨੂੰ ਮਿੱਟੀ ਵਿਚ ਮਿਲਾ ਸਕਦਾ ਹੈ ਤੇ ਕਿਸੇ ਮਾਮੂਲੀ ਤੋਂ ਮਾਮੂਲੀ ਪਲਾਟ ਵਿਚ ਜਾਨ ਪਾ ਸਕਦਾ ਹੈ। ਪਾਤ੍ਰ ਦੇ ਹਾਵ, ਭਾਵ, ਤੇ ਗਲ ਬਾਤ ਕਰਨ ਦਾ ਢੰਗ ਹੀ ਡ੍ਰਾਮੇ ਦੀ ਰੂਹ ਹੈ। ਜੋ ਗਲ ਇਕ ਪਾਤ੍ਰ ਸਟੇਜ ਤੇ ਖਲੋ ਕੇ ਕਰਦਾ ਹੈ, ਉਸਦੀ ਆਵਾਜ਼ ਵਿਚ ਉਹੋ ਲਹਿਜਾ

ਉਸ ਦੇ ਚਿਹਰੇ ਤੇ ਉਹੋ ਭਾਵ ਤੇ ਉਸ ਦੇ ਸਰੀਰ ਵਿਚ ਉਸੇ ਤਰ੍ਹਾਂ ਦੀ ਹਰਕਤ ਹੋਣੀ ਜ਼ਰੂਰੀ ਹੈ । ਇਸ ਤੋਂ ਸਾਬਤ ਹੋਇਆ ਕਿ ਡ੍ਰਾਮੇ ਦਾ ਪਲਾਟ ਸੌ ਨਹੀਂ ਤਾਂ ਨੱਵੇ ਫੀ ਸਦੀ ਆਪਣੇ ਪਾਤ੍ਰਾਂ ਦੀ ਸਾਵਧਾਨਤਾ ਦਾ ਮੁਹਤਾਜ ਹੁੰਦਾ ਹੈ ।

ਹੁਣ ਸਾਨੂੰ ਪਲਾਟ ਸੰਬੰਧੀ ਕੁਝ ਪੜਤਾਲ ਕਰਨ ਦੀ ਲੋੜ ਹੈ। ਇਸ ਡ੍ਰਾਮੇ "ਛਲੀਏ ਨੈਣ" ਦੇ ਜਨਮ ਦਾਤਾ ਸਾਡੇ ਹੋਣਹਾਰ ਨੌਜਵਾਨ ਗਿਆਨੀ ਮੇਹਰ ਸਿੰਘ ਜੀ 'ਮੇਹਰ' ਹਨ, ਜੋ ਆਪਣੇ ਅੰਦਰ ਇਕ ਦਰਦ ਵਾਲਾ ਦਿਲ ਰਖਦੇ ਹਨ ਤੇ ਇਸ ਛੋਟੀ ਉਮਰ ਵਿਚ ਹੀ ਜ਼ਮਾਨੇ ਦੇ ਉਤਾਰ ਚੜ੍ਹਾਵਾਂ ਨੂੰ ਗਹੁ ਨਾਲ ਮੁਤਾਲਿਆ ਕਰਨ ਦੇ ਅਭ੍ਯਾਸੀ ਹੋ ਚੁਕੇ ਹਨ । ਇਸ ਡ੍ਰਾਮੇ ਦੀ ਉਸਾਰੀ ਇਕ ਐਹੋ ਜਿਹੀ ਘਟਨਾ ਦੇ ਆਧਾਰ ਤੇ ਕੀਤੀ ਹੈ, ਜੋ ਸਾਡੇ ਦੇਸ਼ ਵਿਚ ਹਰ ਰੋਜ਼ ਵੇਖਣ ਵਿਚ ਆਉਂਦੀ ਹੈ, ਹਜ਼ਾਰਾਂ ਨਹੀ ਲੱਖਾਂ ਅਗਲਾ ਮੂੰਹ ਨੌਜਵਾਨ ਖੰਡ ਵਿਚ ਗਲੇਫਫੀਆਂ ਹੋਈਆਂ ਜ਼ਹਿਰ ਦੀਆਂ ਗੰਦਲਾਂ ਨਾਲ ਫੱਟੇ ਜਾਕੇ ਘਰ ਘਾਟ ਜੋਗੇ ਨਹੀਂ ਰਹਿੰਦੇ, ਆਪ ਉਜੜ ਜਾਂਦੇ ਹਨ, ਖਾਨਦਾਨ ਦਾ ਬੇੜਾ ਗ਼ਰਕ ਕਰ

ਦੇਂਦੇ ਹਨ ਤੇ ਆਪਣੇ ਪਿਛੇ ਸਦਾ ਤੁਰੀ ਰਹਿਣ ਵਾਲੀ ਬੁਰਾਈ ਦਾ ਬੀ ਬੀਜ ਜਾਂਦੇ ਹਨ। ਉਜੜੇ ਹੋਏ ਘਰਾਣਿਆਂ ਵਿੱਚੋਂ ਸ਼ਰੀਫ਼ ਬਹੂ ਬੇਟੀਆਂ ਆਪਣੇ ਆਦਰਸ਼ ਤੋਂ ਡਿਗ ਪੈਂਦੀਆਂ ਹਨ ਤੇ ਹਜ਼ਾਰਾਂ ਉਠਦੀਆਂ ਕੂੰਬਲਾਂ ਕੰਗਾਲੀ ਦੇ ਸੇਕ ਨਾਲ ਕੁਮਲਾ ਜਾਂਦੀਆਂ ਹਨ। ਛੋਟੇ ਛੋਟੇ ਬੱਚੇ ਬਦਮਾਸ਼ਾਂ ਦੇ ਅੱਡਿਆਂ ਵਿਚ ਜਾਕੇ ਤਬਾਹ ਹੋ ਜਾਂਦੇ ਹਨ। ਇਕ ਜ਼ਰਾ ਜਿੰਨੀ ਉਖੇੜ ਨਾਲ ਐਨੇ ਉਪੱਦਰ ਖੜੇ ਹੋ ਜਾਂਦੇ ਹਨ, ਜਿਨ੍ਹਾਂ ਦਾ ਦੂਰ ਕਰਨਾ ਸੁਸਾਇਟੀ ਲਈ ਸਦੀਆਂ ਦਾ ਪੁਆੜਾ ਬਣ ਜਾਂਦਾ ਹੈ।

ਇਸ ਲਿਹਾਜ਼ ਨਾਲ "ਮੇਹਰ" ਜੀ ਨੇ ਸੁਸਾਇਟੀ ਦੀ ਇਕ ਬੜੀ ਨਿੱਗਰ ਤੇ ਲੋੜੀਂਦੀ ਸੇਵਾ ਦਾ ਬੀੜਾ ਚੁਕਿਆ ਹੈ, ਰਬ ਕਰੇ ਇਨ੍ਹਾਂ ਦੀ ਇਹ ਮਿਹਨਤ ਸਫਲ ਹੋਵੇ ਤੇ ਸਮਾਜ ਨੂੰ ਇਸ ਡ੍ਰਾਮੇ ਤੋਂ ਉਹੋ ਲਾਭ ਪ੍ਰਾਪਤ ਹੋਵੇ, ਜਿਸ ਦੀ ਉਮੰਗ ਕਰਤਾ ਜੀ ਦੇ ਦਿਲ ਵਿਚ ਹੈ।

ਮੈਂ ਆਪਣੇ ਆਪਨੂੰ ਇਕ ਡ੍ਰਾਮੇ ਦੇ ਸਮਾਲੋਚਕ ਨਾਲੋਂ ਬਹੁਤ ਨੀਵਾਂ ਸਮਝਦਾ ਹਾਂ, ਤਦ ਭੀ ਇਸਦੀ

ਗੋਂਦ ਦੇ ਮੁਤਅੱਲਕ ਮੈਨੂੰ ਇੰਨਾ ਪਤਾ ਲਗ ਗਿਆ ਹੈ ਕਿ ਇਸ ਨੂੰ ਸਟੇਜ ਉਪਰ ਬੜੀ ਸੋਹਣੀ ਤਰ੍ਹਾਂ ਦਿਖਾਇਆ ਜਾ ਸਕੇਗਾ ਤੇ ਜੇ ਐਕਟਰਾਂ ਵਲੋਂ ਭੀ ਉਹੋ ਸਾਵਧਾਨਤਾ ਵਰਤੀ ਗਈ, ਜੋ ਇਕ ਡ੍ਰਾਮੇ ਨੂੰ ਅਸਰ ਵਾਲਾ ਬਣਾਉਣ ਲਈ ਜ਼ਰੂਰੀ ਹੈ, ਤਦ ਇਹ ਖੇਲ ਬਹੁਤ ਸਾਰੇ ਨੌਜਵਾਨਾਂ ਨੂੰ ਤਬਾਹੀ ਤੋਂ ਬਚਾ ਸਕੇਗਾ। ਜੈਸਾ ਕਿ ਮੈਨੂੰ ਦਸਿਆ ਗਿਆ ਹੈ, ਕਰਤਾ ਜੀ ਨੇ ਇਕ ਲਾਇਕ ਡਾਮਾ ਖੇਲਣ ਵਾਲੇ ਦੀ ਸਲਾਹ ਭੀ ਬੜੇ ਧਿਆਨ ਨਾਲ ਵਰਤੀ ਹੈ, ਐਸੀ ਹਾਲਤ ਵਿਚ ਮੈਨੂੰ ਪੂਰੀ ਆਸ ਹੈ ਕਿ ਇਸਨੂੰ ਸਟੇਜ ਤੇ ਲਿਆਉਣ ਵਿਚ ਕੋਈ ਭੀ ਉਖਿਆਈ ਪੇਸ਼ ਨਹੀਂ ਆਵੇਗੀ।

ਨੌਜਵਾਨ "ਮੇਹਰ" ਜੀ ਨੇ ਸੁਸਾਇਟੀ ਦੀ ਇਕ ਭਾਰੀ ਖਿਦਮਤ ਤੋਂ ਸਿਵਾਇ ਪੰਜਾਬੀ ਮਾਤਾ ਦੇ ਸਿਰ ਤੇ ਭੀ ਵਡਾ ਅਹਿਸਾਨ ਚਾੜ੍ਹਿਆ ਹੈ। ਪੰਜਾਬੀ ਵਿਚ ਡ੍ਰਾਮਿਆਂ ਦੀ ਪਰਪਾਟੀ ਬਿਲਕੁਲ ਨਵੀਂ ਹੈ। ਇਸ

ਵਿਚ ਕੇਵਲ ਦੋ ਚਾਰ ਉਂਗਲੀਆ ਤੇ ਗਿਣੇ ਜਾਣ ਜੋਗੇ ਹੀ ਡ੍ਰਾਮੇ ਹਨ। ਪੰਜਾਬੀ ਨੂੰ ਡ੍ਰਾਮਿਆਂ ਦੀ ਅਜੇ ਚੋਖੀ ਲੋੜ ਹੈ। ਮੈਨੂੰ ਆਸ ਹੈ ਕਿ ਇਸ ਘਰੋਂ ਬਾਹਰੋਂ ਧੱਕੀ ਹੋਈ ਬੋਲੀ ਉਤੇ ਤਰਸ ਖਾਣ ਵਾਲੇ ਲੇਖਕਾਂ ਦਾ ਹੌਸਲਾ ਵਧਾਉਣ ਵਾਸਤੇ ਸਾਡੀ ਪੰਜਾਬ ਟੈਕਸਟ ਬੁਕ ਕਮੇਟੀ ਭੀ ਆਪਣੇ ਫ਼ਰਜ਼ ਨੂੰ ਚੰਗੀ ਤਰ੍ਹਾਂ ਪਛਾਣੇਗੀ।

ਅੰਮ੍ਰਿਤਸਰ
੧-੧-੧੯੩੩

ਧਨੀ ਰਾਮ 'ਚਾਤ੍ਰਿਕ'

# ਆਪਣੀ ਵਲੋਂ ਦੋ ਸ਼ਬਦ

ਮੈਂ ਅਜੇ ਵਿਦਆਰਥੀ ਹੀ ਸਾਂ ਕਿ ਮੈਨੂੰ ਕਵਿਤਾ ਲਿਖਣ ਦੀ ਚੇਟਕ ਲਗੀ, ਵਿੰਗੇ ਟੇਹਡੇ ਜੇਹੇ ਖਿਆਲ ਸਰਦੇ ਲਿਖਕੇ ਆਪਣੇ ਦਿਲ ਦੀ ਭੜਾਸ ਕਢਦਾ, ਕੋਈ ਕਾਵਿ ਗੁਰੂ ਨਾ ਮਿਲਨ ਦੇ ਕਾਰਨ ਮੈਂ ਬੜੀ ਦੇਰ ਹਨੇਰੇ ਵਿਚ ਹੀ ਟਕਰਾਂ ਮਾਰਦਾ ਰਿਹਾ, ਏਸੇ ਦਸ਼ਾ ਵਿਚ ਮੈਂ ਸਭ ਤੋਂ ਪਹਿਲੀ ਪੁਸਤਕ "ਜ਼ੁਲਮ ਦਾ ਨਸ਼ਟ ਕਿਕੁਣ ਹੋਇਆ ?" ਲਿਖੀ ਜੇੜ੍ਹੀ ਕਿ ਮੇਰੀ ਬਾਲ ਵਰੇਸ ਦੀ ਯਾਦਗਾਰ ਏ।

ਉਪ੍ਰੰਤ ਪੰਜਾਬੀ ਦੇ ਮਾਸਕ ਪੱਤ੍ਰਾਂ ਤੇ ਸਪਤਾਹਕ ਅਖਬਾਰਾਂ ਆਦਿਕ ਵਿਚ ਵੀ ਮੈਂ ਆਪਣੇ ਖਿਆਲ ਪ੍ਰਗਟ ਕਰਦਾ ਰਿਹਾ ਪਰ ਏਸ ਗਲੋਂ ਸਦਾ ਡਰਦਾ ਰਹਿੰਦਾ ਸੀ ਕਿ ਕਾਵਿ ਗੁਰੂ ਤੋਂ ਬਿਨਾ ਮੇਰੀ ਕਾਵਿ ਸੰਸਾਰ ਵਿਚ ਗਤੀ ਨਹੀਂ ਹੋ ਸਕਦੀ।

ਸੰਨ ੧੯੨੬ ਵਿਚ ਕੁਝਕੁ ਪੰਜਾਬੀ ਸਾਹਿਤ ਦੇ ਪਿਆਰਿਆਂ ਨੇ ਮਿਲਕੇ ਪੰਜਾਜੀ ਸਭਾ ਬਣਾਈ ਜਿਸਦਾ ਮੁਖ ਮਨਤਵ ਇਹ ਰਖਿਆ ਗਿਆ ਕਿ ਸਭਾ ਸਾਂਝੇ ਬਲ

ਨਾਲ ਪੰਜਾਬੀ ਦੇ ਸਾਹਿਤ ਨੂੰ ਦੂਜੀਆਂ ਬੋਲੀਆਂ ਦੇ ਸਾਹਿਤ ਵਾਂਗ ਉਭਾਰੇ। ਮੇਰੇ ਦਿਲ ਵਿਚ ਚੂੰਕਿ ਇਹ ਚੇਟਕ ਲਗ ਚੁਕੀ ਸੀ ਏਸ ਕਰਕੇ ਮੈਂ ਵੀ ਏਸ ਸਭਾ ਦਾ ਮੈਂਬਰ ਬਣ ਗਿਆ, ਫੇਰ ਕੀ ਸੀ ਮੈਂ ਸਭਾ ਦੇ ਹਰ ਕਵੀ ਦਰਬਰ ਵਿਚ ਕੁਝ ਨਾ ਕੁਝ ਟੁਟੇ ਭਜੇ ਸ਼ਬਦਾਂ ਵਿਚ ਤੁਕ ਬੰਦੀ ਕਰਕੇ ਜ਼ਰੂਰ ਬੋਲਦਾ।

ਪੂਰਾ ਇਕ ਸਾਲ ਏਸੇ ਤਰਾ ਬੀਤ ਗਿਆ ਪਰ ਮੇਰੀ ਮਨੋ ਕਾਮਨਾ ਪੂਰੀ ਨਾ ਹੋਈ। ਅਖੀਰ ੧੯੨੭ ਵਿਚ ਪੰਜਾਬੀ ਸਭਾ ਵਲੋਂ ਇਕ ਪੰਜਾਬੀ ਕਾਨਫ੍ਰੰਸ ਕੀਤੀ ਗਈ ਜਿਸ ਵਿਚ ਪੰਜਾਬ ਭਰ ਦੇ ਉੱਘੇ ਉੱਘੇ ਵਿਦਵਾਨ ਇਕੱਠੇ ਹੋਏ ਤੇ ਮੇਰਾ ਮੇਲ ਜੋਲ ਪੰਜਾਬੀ ਦੇ ਪ੍ਰਸਿਧ ਕਵਿ ਕੁਲਤਿਲਕ ਲਾਲਾ ਧਨੀ ਰਾਮ ਸਾਹਿਬ 'ਚਾਤ੍ਰਿਕ, ਨਾਲ ਹੋ ਗਿਆ। ਮੇਰੇ ਮਨ ਨੇ ਮੈਨੂੰ ਸਲਾਹ ਦਿਤੀ ਕਿ ਚਾਤ੍ਰਿਕ ਜੀ ਪਾਸੋਂ ਆਪਣੀਆਂ ਕਵਿਤਾਵਾਂ ਵਖਾਕੇ ਕਾਵਿ ਦੇ ਗੁਣ ਅਵਗੁਣ ਸਮਝਾਂ ਸੋ ਮੈਂ ਉਸੇ ਦਿਨ ਤੋਂ ਆਪ ਜੀ ਨੂੰ ਆਪਣਾ ਕਵਿ ਗੁਰੂ ਧਾਰ ਕੇ ਕਾਵਿ ਸਬੰਧੀ ਸਿਖ੍ਯਾ ਲੈਂਦਾ ਰਿਹਾ। ਦਿਲ ਵਿਚ ਚਾ ਤੇ ਉਮੰਗ ਸੀ ਪਈ ਲਾਲਾ ਜੀ ਕੋਲ ਰਹਿ ਕੇ ਜਰੂਰ ਬਾਲ ਵਰੇਸ

ਲਗੀ ਚੇਟਕ ਨੂੰ ਸੰਪੂਰਨ ਕਰਾਂਗਾ ਪਰ ਕਾਰ ਵਿਹਾਰ ਦੇ ਸਬੰਧ ਵਿਚ ਮੈਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਲਾਹੌਰ ਆਉਣਾ ਪਿਆ ਜਿਸ ਕਰਕੇ ਮੈਂ ਦੋ ਤਿੰਨ ਸਾਲ ਨਾਂ ਤੇ ਕੁਝ ਨਵਾਂ ਲਿਖ ਹੀ ਸਕਿਆ ਤੇ ਨਾਂ ਸਿਖਿਆ ਹੀ ਪਾਪਤ ਕਰ ਸਕਿਆ।

ਕੁਝ ਸਮੇਂ ਤੋਂ ਮੇਰੇ ਦਿਲ ਵਿਚ ਇਹ ਖਿਆਲ ਚਕਰ ਲਾ ਸੀ ਰਿਹਾ ਕਿ ਪੰਜਾਬੀ ਵਿਚ ਡਾਮੇਂ ਤਥਾ ਨਾਟਕ ਉਂਗਲੀਆਂ ਤੇ ਗਿਣੇ ਜਾਣ ਵਾਲੇ ਹਨ ਤੇ ਬਹੁਤ ਘਟ ਲਿਖਾਰੀ ਏਸ ਪਾਸੇ ਧਿਆਨ ਦੇ ਰਹੇ ਹਨ ਏਸ ਲਈ ਇਕ ਨਾਟਕ ਲਿਖਿਆਂ ਜਾਵੇ ਜੇਹੜਾ ਸਟੇਜ ਤੇ ਹੋ ਸਕੇ ਤੇ ਜਿਸ ਵਿਚ ਅਜ ਕਲ ਦੀਆਂ ਸਮਾਜਕ ਬੁਰਾ-ਈਆਂ ਨੂੰ ਦਸਕੇ ਉਨ੍ਹਾਂ ਨੂੰ ਦੂਰ ਕਰਨ ਦਾ ਉਪਹਾਲਾ ਕੀਤਾ ਜਾਵੇ। ਸੋ ਉਸ ਵਿਚਾਰ ਦਾ ਇਹ ਸਿਟਾ ਹੈ ਕਿ ਅਜ ਮੈਂ ਬੜੀ ਪ੍ਰਸੰਨਤਾ ਤੇ ਵਾਹਿਗੁਰੂ ਸਿਰਜਨ ਹਾਰ ਦਾ ਅਪਾਰ ਕ੍ਰਿਪਾ ਦਵਾਰਾ "ਛਲੀਏ ਨੈਣ" ਨਾਟਕ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਰਿਹਾ ਹਾਂ। ਹੋ ਸਕਦਾ ਹੈ ਕਿ ਇਸ ਵਿਚ ਕੋਈ ਉਣਤਾਈਆਂ ਰਹਿ ਗਈਆਂ ਹੋਣ ਕਿਉਂਕਿ ਮੇਰਾ ਇਹ ਪਹਿਲਾ ਨਾਟਕ ਹੈ।

ਮੈਂ ਏਸ ਨਾਟਕ ਵਿਚ ਸਾਰੀ ਸ਼ਹਿਰੀ ਬੋਲੀ ਰਖੀ ਹੈ ਕਿਉਂਕਿ ਨਾਟਕ ਦੇ ਸਾਰੇ ਪਾਤ੍ਰ ਸ਼ਹਿਰੀ ਹਨ ਤੇ ਨਾਟਕ ਦੇ ਅਸੂਲ ਅਨੁਸਾਰ ਪਾਤ੍ਰਾਂ ਦੇ ਅਨਕੂਲ ਹੀ ਨਾਟਕ ਦੀ ਬੋਲ ਚਾਲ ਰਖਣੀ ਪੈਂਦੀ ਹੈ।

ਮੇਰਾ ਖਿਆਲ ਇਸ ਵਿਚ ਦੋ ਤਸਵੀਰਾਂ ਦੇਣ ਦਾ ਵੀ ਸੀ ਪਰ ਕਾਹਲੀ ਦੇ ਕਾਰਨ ਮੇਰਾ ਖਿਆਲ ਪੂਰਾ ਨਹੀਂ ਹੋ ਸਕਿਆ ਜੇ ਵਾਹਿਗੁਰੂ ਦੀ ਕ੍ਰਿਪਾ ਹੋਈ ਤਾਂ ਦੂਸਰੀ ਵਾਰ ਛਾਪਣ ਤੇ ਇਹ ਘਾਟਾ ਵੀ ਪੂਰਾ ਕਰ ਦਿਤਾ ਜਾਵੇਗਾ।

ਅੰਤ ਵਿਚ ਮੈਂ ਹੇਠ ਲਿਖੇ ਕ੍ਰਿਪਾਲੂਆਂ ਦਾ ਦਿਲੀ ਧੰਨਵਾਦ ਕੀਤੇ ਬਿਨਾ ਨਹੀਂ ਰਹਿ ਸਕਦਾ ਜਿਨ੍ਹਾਂ ਨੇ ਮੇਰੀ ਏਸ ਨਾਟਕ ਦੇ ਲਿਖਣ ਵਿਚ ਕਿਸੇ ਨਾ ਕਿਸੇ ਰੂਪ ਵਿਚ ਸਹੈਤਾ ਕੀਤੀ ਹੈ॥

(੧) ਕਾਵਿ ਕੁਲ ਤਿਲਕ ਸ੍ਰੀ ਮਾਨ ਲਾਲਾ ਧਨੀ ਰਾਮ ਸਾਹਿਬ ਜੀ "ਚਾਤ੍ਰਿਕ" ਜਿਨ੍ਹਾਂ ਨੇ ਏਸ ਨਾਟਕ ਨੂੰ ਵੇਖਕੇ ਆਪਣੀ ਵਡਮੁਲੀ ਸਲਾਹ ਦਿਤੀ ਤੇ ਏਸ ਨਾਟਕ ਦੀ ਉਥਾਨਕਾ ਲਿਖਣ ਲਈ ਭੀ ਬਹੁਤ ਸਾਰੀ ਖੇਚਲ

ਉਠਾਈ ਤੇ ਆਪਣੇ ਰਚੇ ਦੋ ਗੀਤ ਏਸ ਨਾਟਕ ਵਿਚ ਛਾਪਣ ਲਈ ਬਖਸ਼ੇ ।

(੨) ਸ੍ਰੀ ਮਾਨ ਮੁਨਸ਼ੀ ਮੁਹਮਦ ਇਸਮਾਈਲ ਸਾਹਿਬ "ਮੁਸ਼ਤਾਕ" ਜਿਨ੍ਹਾਂ ਦਾ ਰਚਿਆ ਇਕ ਗੀਤ ਮੈਂ ਏਸ ਨਾਟਕ ਵਿਚ ਵਰਤਿਆ ਹੈ, ਆਪ ਪੰਜਾਬੀ ਦੇ ਬੜੇ ਪਿਆਰੇ ਤੇ ਉਘੇ ਕਵੀ ਸਨ, ਇਕ ਵਰ੍ਹਾ ਹੋਇਆ ਕਿ ਆਪ ਏਸ ਸੰਸਾਰ ਤੋਂ ਕੂਚ ਕਰ ਗਏ ਸਨ।

(੩) ਸ੍ਰੀ ਮਾਨ ਭਾਈ ਸਾਹਿਬ ਗਿਆਨ ਸਿੰਘ ਜੀ ਰਈਸ ਜਿਨਾਂ ਨੇ ਮੈਨੂੰ ਏਸ ਨਾਟਕ ਦੀ ਸਟੇਜ ਸਬੰਧੀ ਪੂਰੀ ਪੂਰੀ ਵਾਕਫੀ ਕਰਾਈ।

(੪) ਸ੍ਰੀ ਮਾਨ ਸ੍ਰ: ਬਿਸ਼ਨ ਸਿੰਘ ਜੀ "ਸੇਵਿਕ" ਬੀ. ਏ. ਜੋੜੇ ਸਮੇਂ ਸਮੇਂ ਏਸ ਨਾਟਕ ਸਬੰਧੀ ਸਲਾਹ ਦੇਂਦੇ ਰਹੇ।

(੫) ਸ੍ਰੀ ਮਾਨ ਸ੍ਰ: ਜਵਾਹਰ ਸਿੰਘ ਜੀ 'ਕੇਹਰ' ਤੇ ਸ੍ਰੀ ਮਾਨ ਸ੍ਰ: ਪ੍ਰੀਤਮ ਸਿੰਘ ਜੀ ਜਾਦੂ ਜਿਨਾਂ ਦੀ ਪ੍ਰੇਰਨਾ

ਨਾਲ ਮੈਂ ਏਸ ਨਾਟਕ ਨੂੰ ਲਿਖਣਾਂ ਅਰੰਭ ਕੀਤਾ।

(੬) ਸ੍ਰੀ ਮਾਨ ਪੰਡਤ ਈਸ਼ਰ ਦਾਸ ਸਾਹਿਬ ਭਾਰਗੋ ਮਾਲਕ ਅਮ੍ਰਤ ਅਲੈਕਟਰਿਕ ਪ੍ਰੈਸ ਲਾਹੌਰ, ਜਿਨਾਂ ਨੇ ਥੋੜੇ ਜਹੇ ਸਮੇਂ ਵਿਚ ਹੀ ਬੜੇ ਪ੍ਰੇਮ ਨਾਲ ਏਸ ਨਾਟਕ ਨੂੰ ਛਾਪਣ ਵਿਚ ਸਹਾਇਤਾ ਕੀਤੀ।

ਲਾਹੌਰ.
੨ ਜਨਵਰੀ ੧੯੩੩

ਸਾਹਿਤ ਪ੍ਰੇਮੀਆਂ ਦਾ ਸੇਵਕ
ਮੇਹਰ ਸਿੰਘ "ਮੇਹਰ"



# ਛੱਲੀਏ ਨੈਣ

ਨਾਟਕ

"ਮੇਹਰ"

# ਨਾਟਕ ਦੇ ਪਾਤਰ

## ਮਰਦ

੧. ਦੇਵ ਪ੍ਰਕਾਸ਼—ਸ਼ਹਿਰ ਦਾ ਇਕ ਧਨਾਡ ਗਭਰੂ

੨. ਚੰਦਰ ਭਾਨ—ਸ਼ਹਿਰ ਦਾ ਸ਼ੋਹਦਾ

੩. ਭੌਂਦੂ
੪. ਚਾਨਣ } ਚੰਦਰ ਭਾਨ ਦੇ ਸਾਕੀ ਖਾਊ ਯਾਰ

੫. ਬਲਬੀਰ
੬. ਮਦਨ } ਦੇਵ ਪ੍ਰਕਾਸ਼ ਦੇ ਸਚੇ ਮਿਤ੍ਰ

੭. ਫਤਾ
੮. ਝੰਡੂ } ਵੇਸਵਾ ਦੇ ਸਾਜਿੰਦੇ

੯. ਜੇਠਾ ਮਲ
੧੦. ਫਗੂ ਸ਼ਾਹ } ਸ਼ਹਿਰ ਦੇ ਦੋ ਸ਼ਾਹੂਕਾਰ

੧੧. ਦੋ ਸ਼ਰਾਬੀ

੧੨. ਭਾਨਾ ਮਲ—ਸੇਠ ਜੇਠਾ ਮਲ ਦਾ ਮੁਨੀਮ

## ਤ੍ਰੀਮਤਾਂ

੧. ਪ੍ਰੇਮਲਤਾ—ਦੇਵ ਪ੍ਰਕਾਸ਼ ਦੀ ਸੁਪਤਨੀ

੨. ਕਮਲਾ
੩. ਲੀਲ੍ਹਾ
੪. ਚੰਪਾ } ਪ੍ਰੇਮਲਤਾ ਦੀਆਂ ਸਹੇਲੀਆਂ

੫. ਤਾਰਾ—ਸ਼ਹਿਰ ਦੀ ਮਸ਼ਹੂਰ ਵੇਸਵਾ

੬. ਇਕ ਬੁਢੜੀ ਨਾਇਕਾ

# ਛਲੀਏ ਨੈਣ

---

## ਐਕਟ ਪਹਿਲਾ

### ਝਾਕੀ ਪਹਿਲੀ

ਸੀਨ

{ ਲਾਹੌਰ ਸ਼ਹਿਰ ਟੈਂਪਲ ਰੋਡ ਤੇ ਇਕ ਕੋਠੀ ਦੇ ਬਾਗ਼ ਵਿਚ ਕੁਝ ਸਖੀਆਂ ਦਾ ਵਿਖਾਲੀ ਦੇਣਾ }

ਵੇਲਾ

(ਤਰਕਾਲਾਂ ਦੇ ਛੇ ਵਜੇ ਦਾ)

ਸਖੀਆਂ ਦਾ ਗਾਉਣਾਃ—

ਮਹਿਲ ਪਵਾਨੀਆਂ,
ਮਾੜੀ ਪਵਾਨੀਆਂ,
ਮੈਂ ਤੇ ਬੰਗਲਾ ਪਵਾਇਆ,
ਪ੍ਰੀਤਮ ਤੇਰੇ ਲਈ,
ਮੇਰਾ ਬਾਲਾ ਜੋਬਨ
ਪ੍ਰੀਤਮ ਤੇਰੇ ਲਈ॥ ੧॥

ਬਾਗ਼ ਲਵਾਨੀਆਂ,
ਬਗ਼ੀਚਾ ਲਵਾਨੀਆਂ,
ਮੈਂ ਗੁਲਦਸਤਾ ਬਨਾਇਆ,
ਪ੍ਰੀਤਮ ਤੇਰੇ ਲਈ,
ਆਲਾ ਭੋਲਾ ਜੋਬਨ।
ਪ੍ਰੀਤਮ ਤੇਰੇ ਲਈ ॥ ੨ ॥

ਅਉਂਸੀਆਂ ਪਾਨੀਆਂ,
ਕਾਗ ਉਡਾਨੀਆਂ,
ਸਗਨ ਮਨਾਇਆ,
ਪ੍ਰੀਤਮ ਤੇਰੇ ਲਈ,
ਮੇਰਾ ਬਾਲਾ ਜੋਬਨ।
ਪ੍ਰੀਤਮ ਤੇਰੇ ਲਈ ॥ ੩ ॥

ਦਰਸ਼ਨ ਚਾਹਨੀਆਂ,
ਆ ਮੇਰੇ ਜਾਨੀਆਂ,
ਮੈਂ ਤੇ ਝੂਲਾ ਪਵਾਇਆ,
ਪ੍ਰੀਤਮ ਤੇਰੇ ਲਈ,
ਆਲਾ ਭੋਲਾ ਜੋਬਨ
ਪ੍ਰੀਤਮ ਤੇਰੇ ਲਈ ॥ ੪ ॥

ਪ੍ਰੇਮਲਤਾ:—ਬਾਗ ਕਾਹਦਾ ਏ, ਦਿਲ ਨੂੰ ਮੋਹ ਲੈਣ ਵਾਲਾ ਠਗ ਜਾਂ ਲੁਟ ਲੈਣ ਵਾਲਾ ਡਾਕੂ ਏ। ਇਕ ਪਾਸੇ ਰੰਗਦਾਰ ਫੁੱਲਾਂ ਦੀ ਬਹਾਰ, ਦੂਜੇ ਪਾਸੇ ਫੱਲਾਂ ਲੱਦੇ ਰੁਖਾਂ ਦੀ ਕਤਾਰ, ਤੇ ਤੀਜੇ ਪਾਸੇ ਫੁਹਾਰੇ ਦੀ ਨਿਕੀ ੨ ਫੁਹਾਰ ਇੰਜ ਮਲੂਮ ਹੁੰਦੀ ਏ ਜਿਵੇਂ ਮੋਤੀਆਂ ਦੀ ਵਰਖਾ ਹੋ ਰਹੀ ਏ, ਵਾਰੇ ਵਾਰੇ ਜਾਈਏ ਰਬ ਦੇ ਰੰਗਾਂ ਦੇ:—

ਨਿਰਾਲਾ ਰੰਗ ਸਾਡੇ ਬਾਗ ਦਾ,
ਰਬ ਨੇ ਬਣਾਇਆ ਏ।
ਕਿਤੇ ਬੇਲਾ ਕਿਤੇ ਨਰਗਸ,
ਕਿਤੇ ਸੋਸਨ ਖਿੜਾਇਆ ਏ।
ਚੰਬੇਲੀ ਹੈ ਕਿਤੇ ਲਟਕੀ,
ਕਿਤੇ ਗੁੱਟਾ ਲਗਾਇਆ ਏ।
ਫੁਹਾਰਾ ਮੋਰ ਵਾਂਗਰ ਖੂਬ,
ਪੈਲਾਂ ਪੌਣ ਆਇਆ ਏ।

ਕਮਲਾ:—(ਬਾਹੋਂ ਫੜਕੇ) ਲਤਾ ! ਲਤਾ !! ਅੜੀਏ ਜ਼ਰਾ ਐਧਰ ਵੀ ਤਕ, ਵੇਖੇ ਨਾ, ਅੰਬਾਂ ਦੀਆਂ ਟਾਹਣੀਆਂ ਜਾਮਨੂੰ ਦੀਆਂ ਟਾਹਣੀਆਂ ਨੂੰ

ਇੰਜ ਗਲਵਕੜੀ ਪਾਈ ਬੈਠੀਆਂ ਨੇ, ਜਿਵੇਂ ਕੋਈ ਸਖੀ ਆਪਣੀਆਂ ਸਖੀਆਂ ਨੂੰ ਸਹੁਰਿਓਂ ਆਕੇ ਮਿਲਦੀ ਏ।

ਲੀਲ੍ਹਾ:—ਊਈ, ਮੈਂ ਮਰ ਗਈ, ਆਹ ਵੇਖੋ, ਅੰਗੂਰਾਂ ਦੀਆਂ ਵੇਲਾਂ ਅਮਰੂਦਾਂ ਦੇ ਗਲ ਲਗੀਆਂ ਹੋਈਆਂ ਜੇ!

ਕਮਲਾ:—ਸਖੀਓ ਜਰਾ ਐਧਰ ਵੀ ਵੇਖਣਾ, ਨਰੰਗੀ ਪ੍ਰੇਮਲਤਾ ਦੇ ਜੋਬਨ ਨੂੰ ਵੇਖਕੇ ਸ਼ਰਮ ਦੀ ਮਾਰੀ ਆਪਣੇ ਫਲਾਂ ਨੂੰ ਕਿਵੇਂ ਪਤਿਆਂ ਵਿਚ ਲੁਕਾਈ ਜਾਂਦੀ ਏ।

ਚੰਪਾ:—ਵਾਹ ਜੀ ਵਾਹ! ਐਧਰ ਹੋਰ ਈ ਰੰਗ ਏ!

ਪ੍ਰੇਮਲਤਾ:—ਕਿਧਰ ਪਿਆਰੀ ਕਿਧਰ?

ਚੰਪਾ:—ਐਧਰ ਪਿਆਰੀ ਐਧਰ! ਪਰ ਜ਼ਰਾ ਸੰਭਲਕੇ:—ਹੁਸ਼ਿਆਰ ਹੋਕੇ ਵੇਖਕੇ ਤੁਰਨਾ ਹਜ਼ੂਰ ਨੇ ਐਸਾ ਨਾ ਹੋਵੇ ਲਗ ਜਾਏ ਚੋਰੀ ਅਨਾਰ ਦੀ।

ਲੀਲ੍ਹਾ:—ਵੇਖੇ ਨਾ ਕਮਲਾ! ਭਲਾ ਆਹ ਕੀ ਫੁੱਲ ਹੋਇਆ, ਕਿਵੇਂ ਡੇਲੇ ਅੜ ਅੜ ਕੇ ਸਾਡੀ ਵਲ ਤਕ ਰਿਹਾ ਏ!

ਪ੍ਰੇਮਲਤਾ:—ਲੈ ਕੁੜੇ ਤੈਨੂੰ ਏਨਾਂ ਵੀ ਪਤਾ ਨਹੀਂ, ਇਹ ਈ ਨਰਗਸ ਦਾ ਫੁਲ !

ਕਮਲਾ:—ਘੁੰਡ ਕੱਢ ਲੈ ਕਿਤੇ ਨਜ਼ਰ ਨਾ ਲਗ ਜਾਵੇ।

(ਦੇਵ ਪ੍ਰਕਾਸ਼ ਦਾ ਆਉਣਾ ਤੇ ਸਖੀਆਂ ਦਾ ਚਲੇ ਜਾਣਾ)

ਦੇਵ ਪ੍ਰਕਾਸ਼:—ਕੌਣ ਪ੍ਰੇਮਲਤਾ ! ਆਹਾ ਅਜ ਤੇਰਾ ਚੰਦ ਜਿਹਾ ਮੁਖੜਾ, ਬੜਾ ਈ ਸੋਹਣਾ ਦਿਸਦਾ ਏ, ਗੋਰੀਆਂ ਗੋਰੀਆਂ ਗੱਲ੍ਹਾਂ ਦੀ ਲਾਲੀ ਗੁਲਾਬ ਦੀਆਂ ਪਤੀਆਂ ਤੋਂ ਵੀ ਨੰਬਰ ਲੈ ਗਈ ਏ, ਜਿਸਤੇ ਲਟਕ ਰਹੀਆਂ ਕਾਲੀਆਂ ਕਾਲੀਆਂ ਲਿਟਾਂ ਇੰਜ ਮਲੂਮ ਹੁੰਦੀਆਂ ਨੇ ਜਿਵੇਂ ਫੁੱਲਾਂ ਦਾ ਰਸ ਚੂਸਣ ਲਈ ਭੌਰਿਆਂ ਦੀਆਂ ਡਾਰਾਂ ਲਥੀਆਂ ਪਈਆਂ ਨੇ (ਠੋਡੀਓਂ ਫੜਕੇ ਤੇ ਮੂੰਹ ਉੱਚਾ ਕਰਕੇ) ਵੇਖੇਂ ਨਾ ਤੇਰੇ ਸੁਹਪਣ ਅਗੇ ਅਜ ਇਹ ਬਾਗ ਵੀ ਮਾਤ ਪਿਆ ਹੋਇਆ ਏ, ਹਛਾ ਅਜ ਕਿਸ ਪੰਛੀ ਦੇ ਫਾਹੁਣ ਲਈ ਇਹ ਚੋਗ ਖਿਲਾਰੀ ਗਈ ਏ ?

ਪ੍ਰੇਮਲਤਾ:—ਮੇਰੇ ਪ੍ਰਾਣਾ ਤੋਂ ਪਿਆਰੇ ਦੇਵ ਨਾਥ ! ਇਹ ਸਭ

ਕੁਝ ਆਪ ਲਈ ਹੀ ਏ, ਕਿਉਂਕਿ ਪ੍ਰਮਾਤਮਾਂ ਨੇ ਏਸ ਫੁੱਲਾਂ ਦੇ ਹਾਰ ਨੂੰ ਧਰਮ ਦੇ ਡੋਰੇ ਵਿਚ ਪਰੋਕੇ ਤੁਹਾਡੇ ਗਲ ਵਿਚ ਪਾ ਦਿਤਾ ਏ, ਏਸ ਕਰਕੇ ਇਹ ਚੋਗ ਹੋਰ ਕੋਈ ਨਹੀਂ ਚੁਗ ਸਕਦਾ। ਏਸਦੇ ਆਪ ਹੀ ਮਾਲਕ ਹੋ।

ਦੇਵ ਪ੍ਰਕਾਸ਼:—ਤਾਂ ਤੇ ਮੈਂ ਬੜੇ ਭਾਗਾਂ ਵਾਲਾ ਹਾਂ ਜੇਹੜਾ ਤੇਰੇ ਜਹੀ ਸੁੰਦਰਤਾ ਤੇ ਕੋਮਲਤਾ ਦੀ ਅਵਤਾਰ ਦਾ ਪ੍ਰੇਮ ਪਾਤਰ ਬਣਿਆ ਹਾਂ।

ਪ੍ਰੇਮਲਤਾ:—ਸਵਾਮੀ ਜੀ! ਮੈਂ ਤਾਂ ਆਪਦੇ ਚਰਨਾਂ ਦੀ ਦਾਸੀ ਹਾਂ, ਐਵੇ ਨਾ ਵਡਿਆਇਆ ਕਰੋ:—

ਨਾ ਮੈਂ ਰੂਪ ਨਾ ਸੋਭਾ ਵੰਤ
ਕਿਆ ਜਾਣਾ ਕਿਉਂ ਭਾਣੀ ਕੰਤ

(ਬਾਹਰੋਂ ਆਵਾਜ਼ ਆਉਂਦੀ ਏ)

ਆਵਾਜ਼:—ਮਿਸਟਰ ਦੇਵ ਪ੍ਰਕਾਸ਼।

ਦੇਵ ਪ੍ਰਕਾਸ਼:—ਕੌਣ ਮਿਸਟਰ ਚੰਦਰ ਭਾਨ?

ਅਵਾਜ਼:—ਜੀ ਹਾਂ।

ਦੇਵ ਪ੍ਰਕਾਸ਼:—ਠਹਰੋ ਮੈਂ ਆਇਆ ਜੇ

(ਪ੍ਰੇਮਲਤਾ ਨੂੰ) ਲਤਾ ਲੈ ਮੈਂ ਜ਼ਰਾ ਕਲਬੋ ਹੋ ਆਵਾਂ।

ਪ੍ਰੇਮਲਤਾ:—ਜਾਓ ਬੜੀ ਖ਼ੁਸ਼ੀ ਨਾਲ ਜਾਓ ਪਰ ਜ਼ਰਾ......।

ਦੇਵ ਪ੍ਰਕਾਸ਼:—(ਗਲ ਟੁਕਕੇ) ਮੈਂ ਹੁਣੇ ਆਇਆ ਸਮਝੋ।

(ਦੇਵ ਪ੍ਰਕਾਸ਼ ਦਾ ਬਾਹਰ ਤੇ ਪ੍ਰੇਮਲਤਾ ਦਾ ਅੰਦਰ ਚਲੇ ਜਾਣਾ)



# ਐਕਟ ਪਹਿਲਾ

## ਝਾਕੀ ਦੂਸਰੀ

**ਸੀਨ**

{ਲਾਹੌਰ ਸ਼ਹਿਰ ਦੀ ਮਸ਼ਹੂਰ ਵੇਸਵਾ ਤਾਰਾ ਦੇ ਮਕਾਨ ਦੇ ਸਾਹਮਣੇ ਬਾਜ਼ਾਰ ਵਿਚ ਝੰਡੂ ਸਾਰੰਗੀ ਵਾਲੇ ਤੇ ਫਤੇ ਤਬਲਚੀ ਦਾ ਆਉਣਾ}

**ਵੇਲਾ**

(ਸ਼ਾਮ ਦੇ ਸਤ ਕੁ ਵਜੇ)

ਫਤਾ:—ਸੁਣਾ ਭਈ ਮੀਆਂ ਝੰਡਿਆਂ ਕੀ ਗਲ ਏ! ਚੰਦਰ ਭਾਨ ਅਜ ਕਲ ਕੁਝ ਹੌਲਾ ਪੈਂਦਾ ਜਾ ਰਿਹਾ ਏ, ਹੁਣ ਤੇ ਮੰਗਣ ਤੇ ਵੀ ਕਚੀ ਕੌਡੀ ਨਹੀਂ ਦੇਂਦਾ, ਖਨੀ ਸੂਮ ਪੁਣਾ ਕਰਨ ਲਗ ਪਿਆ ਏ।

ਝੰਡੂ:—ਭਈ ਮੀਆਂ! ਤੇਰੀ ਕੀ ਸਲਾਹ ਏ ਕਿ ਸਾਰੀ ਉਮਰ ਸਖੀ ਹੀ ਬਣਿਆ ਰਹੇ। ਇਹੋ ਜਿਹਾ ਸਖੀ ਮਰਦ ਕੋਈ ਕੋਈ ਹੁੰਦਾ ਏ ਜੇਹੜਾ ਸਦਾ ਇਕੋ ਲੈ ਵਿਚ ਰਹੇ। ਚੰਦਰ ਭਾਨ ਹੁਣ ਕੁਝ

ਸੋਚਕੇ ਖਰਚ ਕਰਦਾ ਏ, ਨਾਲੇ ਪੈਰ ਵੀ ਸ਼ਹੁਦਿਆਂ ਵਿਚ ਧਰਦਾ ਏ।

ਫਤਾ:—ਭਈ ਮੀਆਂ! ਸਾਡਾ ਤੇ ਝਟ ਤਾਈਏਂ ਲੰਘਦਾ ਏ ਕਿ ਸਾਡੀ ਫਾਹੀ ਕੋਈ ਅਕਲ ਦਾ ਅਨ੍ਹਾ ਤੇ ਗੰਡਦਾ ਪੂਰਾ ਫਸਿਆ......।

{ਚੰਦਰ ਭਾਨ ਤੇ ਦੇਵ ਪ੍ਰਕਾਸ਼ ਆਉਂਦੇ ਨੇ}

ਚੰਦਰ ਭਾਨ:—[ਫਤੇ ਦੇ ਮੋਢੇ ਤੇ ਹੱਥ ਰਖਕੇ] ਕਿਓਂ ਭਈ ਫਤਿਆ ਤਾਰਾ ਕਿਥੇ ਵੇ?

ਫਤਾ, ਛੱਜੂ:—[ਤ੍ਰਬਕਕੇ] ਸਲਾਮ ਸਰਕਾਰ।

ਫਤਾ:—ਬਾਬੂ ਜੀ ਤਾਰਾ ਅੰਦਰ ਏ ਚਲੋ ਉਹ ਤੇ ਤੁਹਾਨੂੰ ਬੜੀ ਦੇਰ ਤੋਂ ਉਡੀਕ ਰਹੇ ਨੇ।

ਛੱਜੂ:—ਸਰਕਾਰ ਅਜ ਤੇ ਬੜੇ ਚਿਰ ਪਿਛੋਂ ਜ਼ਿਆਰਤ ਹੋਈ ਏ।

ਚੰਦਰ ਭਾਨ:—ਹਾਂ, ਕੰਮਾਂ ਕਾਰਾਂ ਵਿਚ ਦੇਰ ਹੋ ਹੀ ਜਾਂਦੀ ਏ ਚੰਗਾ ਚਲਕੇ ਅੰਦਰ ਖਬਰ ਕਰੋ।

{ਫਤਾ ਤੇ ਛੱਜੂ ਅਗੇ ਅਗੇ, ਦੇਵ ਪ੍ਰਕਾਸ਼ ਤੇ ਚੰਦਰ ਭਾਨ ਪਿਛੇ ਪਿਛੇ ਜਾਂਦੇ ਨੇ}

{ਪੜਦਾ ਚੁਕਿਆ ਜਾਂਦਾ ਏ ਤੇ ਤਾਰਾ ਦੇ ਇਕ ਕਮਰੇ ਦਾ ਸੀਨ ਵਖਾਈ ਦੇਂਦਾ ਏ ਜਿਸ ਵਿਚ ਗਲੀਚੇ ਆਦਿ ਲਗੇ ਹੋਏ ਨੇ}

{ਚੰਦਰ ਭਾਨ ਤੇ ਦੇਵ ਪ੍ਰਕਾਸ਼ ਆਉਂਦੇ ਨੇ

ਚੰਦਰ ਭਾਨ:—[ਦੇਵ ਪ੍ਰਕਾਸ਼ ਨੂੰ] ਤੁਰ ਯਾਰ ਰੁਕ ਕਿਉਂ ਗਿਆ ਏਂ, ਆਪਣਾ ਈ ਘਰ ਏ ਡਰ ਨਾ।

[ਦੋਵੇਂ ਆਕੇ ਬੈਠ ਜਾਂਦੇ ਨੇ

ਚੰਦਰ ਭਾਨ:—ਦੇਵ ਪ੍ਰਕਾਸ਼ ਭਲਾ ਘਬਰਾ ਕਿਉਂ ਰਿਹਾ ਏਂ ? ਕੀ ਗਲ ਏ ?

ਦੇਵ ਪ੍ਰਕਾਸ਼:—ਕੀ ਦਸਾਂ ਮੇਰਾ ਦਿਲ ਧੜਕ ਰਿਹਾ ਏ। ਯਾਰ ਇਹ ਮਕਾਨ ਕਿਸਦਾ ਏ ?

ਚੰਦਰ ਭਾਨ:—ਤੂੰ ਤੇ ਯਾਰ ਜਨਾਨੀਆਂ ਨਾਲੋਂ ਵੀ ਵਧ ਗਿਆ ਏਂ ਦਿਲ ਧੜਕਣ ਵਾਲੀ ਕੇੜ੍ਹੀ ਗਲ ਏ !

ਦੇਵ ਪ੍ਰਕਾਸ਼:—ਕੀ ਦਸਾਂ ਏਸ ਮਕਾਨ ਵਿਚ ਪੈਰ ਧਰਦਿਆਂ ਹੀ ਮੇਰੀ ਦੇਹ ਕੰਬ ਗਈ ਏ ! ਮੈਨੂੰ ਇੰਜ ਪ੍ਰਤੀਤ ਹੋ ਰਿਹਾ ਏ ਕਿ ਜਿਵੇਂ ਮੇਰੇ ਪਾਸੋਂ ਕੋਈ ਮਹਾਂ ਪਾਪ ਹੋ ਗਿਆ ਏ।

ਚੰਦਰ ਭਾਨ:—ਛਡ ਯਾਰ ਏਨਾਂ ਗਲਾਂ ਨੂੰ ਵੇਖ ਹੁਣੇ ਤੇਰਾ

ਦਿਲ ਠੀਕ ਹੋ ਜਾਂਦਾ ਏ।

[ਤਾਰਾ ਵੇਸਵਾ ਆਉਂਦੀ ਏ

ਤਾਰਾ:—ਆਹਾ! ਬਾਬੂ ਜੀ! ਅਜ ਤੁਸੀ ਖੈਰਾਂ ਨਾਲ ਕਿਧਰੋਂ ਰਾਹ ਭੁਲਕੇ ਆ ਗਏ।

{ ਪਾਨ ਲਾਕੇ ਪੇਸ਼ ਕਰਦੀ ਏ ਦੇਵ ਪ੍ਰਕਾਸ਼ ਹੈਰਾਨ ਹੋਕੇ ਤਕਦਾ ਏ ਤੇ ਸਹਿਮ ਜਾਂਦਾ ਏ

ਤਾਰਾ:—ਕਿਉ ਜੀ ਮੁਹਬਤਾਂ ਏਸੇ ਨੂੰ ਆਖਦੇ ਨੇ, ਕਈ ਕਈ ਦਿਨ ਵੜਦੇ ਹੀ ਨਹੀਂ! ਕਿਤੇ ਹੋਰ ਕੋਈ ਹੂਰਾਂ ਪਰੀ ਤਾਂ ਨਹੀਂ ਮਿਲ ਗਈ?

ਚੰਦਰ ਭਾਨ:—ਤਾਰਾ! ਹੋਸ਼ ਕਰ, ਤੈਨੂੰ ਕੀ ਵਗ ਗਈਆਂ ਨੇ ਆਉਂਦਿਆਂ ਹੀ ਸ਼ਿਕਵੇ ਸ਼ਕੈਤਾ ਹੋਣ ਲਗ ਪਈਆਂ ਨੇ। ਇਹ ਮੇਰੇ ਮਹਿਮਾਨ ਨੇ ਤੇ ਸਾਡੇ ਸ਼ਹਿਰ ਦੇ ਧਨਾਡ ਘਰਾਣਿਆਂ ਵਿਚੋਂ ਇਕ ਹਨ ਸੋ ਏਨਾਂ ਦੀ ਖਾਤਰ ਕੋਈ ਚੋਂਦੀ ਚੋਂਦੀ ਫਸਟ ਕਲਾਸ ਗਜ਼ਲ ਸੁਣਾ।

ਤਾਰਾ:—ਜੋ ਹੁਕਮ ਕਰੋ ਸੁਣਾਵਾਂ।

ਚੰਦਰ ਭਾਨ:—ਬਸ ਜੀਹਦੇ ਨਾਲ ਦਿਲ ਖੁਸ਼ ਹੋ ਜਾਵੇ।

ਤਾਰਾ:—ਕੋਈ ਹੈ?

ਫਤਾ:—ਸਲਾਮ ਸਰਕਾਰ ।

ਤਾਰਾ:—ਉਸਤਾਦ ਹੋਰਾਂ ਨੂੰ ਬੁਲ਼ਾ ਤੇ ਸਾਜ ਤਿਆਰ ਕਰ ।

ਫਤਾ:—ਬਹੁਤ ਬੇਹਤਰ ।

[ਫਤਾ ਝੰਡੂ ਨੂੰ ਲੈਣ ਚਲਾ ਜਾਂਦਾ ਏ]

ਤਾਰਾ:—ਕਿਉਂ ਜੀ ਤੁਹਾਡੇ ਖਾਣ ਪੀਣ ਲਈ ਕੁਝ ਮੰਗਾਵਾਂ ?

ਚੰਦਰ ਭਾਨ:—ਨਹੀਂ ਅਜੇ ਕੋਈ ਲੋੜ ਨਹੀਂ ਪਹਿਲਾ ਕੋਈ ਗਜ਼ਲ ਸੁਣਾ ਫੇਰ ਵੇਖੀ ਜਾਊ ।

{ਫਤਾ ਤੇ ਝੰਡੂ ਆਉਂਦੇ ਨੇ ਤੇ ਸਾਜ ਵਜਾਉਂਦੇ ਨੇ, ਤਾਰਾ ਗਾਉਂਦੀ ਏ

ਗਜ਼ਲ

ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ
ਮਾਹੀ ਬਾਝ ਨਾ ਭਾਵਨ
ਸਾਨੂੰ ਬਾਗ ਬਹਾਰਾਂ
ਸਮਾਂ ਵੇਖਕੇ ਘਟਦਾ,
ਮੇਰਾ ਕਾਲਜਾ ਘਟਦਾ,

ਪਿਆ ਬੋਲੇ ਪਪੀਹਾ,
ਪੀਆ, ਪੀਆ, ਪੀਆ,
ਦਿਸੇ ਸੇਜ ਫੁਲਾਂ ਦੀ,
ਮੈਨੂੰ ਵਾਂਗਰ ਖਾਰਾਂ,
ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ।

ਚੜ੍ਹਿਆ ਲਹਿੰਦਿਓਂ ਬੱਦਲ,
ਲਿਸ਼ਕੇ ਬਿਜਲੀ ਪਲ ਪਲ,
ਉਠਣ ਲਾਟਾਂ ਬਲ ਬਲ,
ਕੁਠੀਆਂ ਬ੍ਰਿਹੋਂ ਵਲ ਵਲ,
ਤਕ ਤਕ ਅੱਖੀਆਂ ਥਕੀਆਂ,
ਬਰਸਨ ਵਾਂਗਰ ਬਾਰਾਂ,
ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ।

ਸ਼ਹੁ ਨੇ ਮੁਠੀਆਂ ਨੀ ਅੜੀਓ,
ਲਿਖ ਲਿਖ ਗਲਾਂ ਮਿੱਠੀਆਂ,
ਪਲ ਪਲ ਪਿਛੋਂ ਬਕਸੋਂ,
ਕਢ ਕਢ ਵਾਚਾਂ ਚਿਠੀਆਂ,

ਜਿਨੀ ਰਾਹੀਂ ਉਹ ਆਵੇ,
ਮੈਂ ਤੇ ਜਿੰਦੜੀ ਵਾਰਾਂ,
ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ।

ਤਤੀ ਕਿਤ ਵਲ ਜਾਵੇ,
ਕਿਨੂੰ ਹਾਲ ਸੁਨਾਵੇ,
ਏਧਰ ਨੀਂਦ ਨਾ ਆਵੇ,
ਓਧਰ ਬ੍ਰਿਹੋਂ ਸਤਾਵੇ,

ਕਲੀ ਜਿੰਦੜੀ ਹੈ ਮੇਰੀ,
ਸਿਰ ਤੇ ਦੁਖੜੇ ਹਜ਼ਾਰਾਂ,
ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ।

ਆਖੀਂ ਪ੍ਰੀਤਮ ਤਾਈਂ,
ਕਾਸਦ ਹਥ ਪਈ ਜੋੜਾਂ,
ਹਾਂ 'ਮੁਸ਼ਤਾਕ' ਤੁਸਾਂ ਦੀ,
ਮੈਨੂੰ ਤੁਹਾਡੀਆਂ ਲੋੜਾਂ,

ਕਰਕੇ ਕਮਲੀ ਵੇ ਅੜਿਆ,
ਮੁੜਕੇ ਲਈਆਂ ਨਾ ਸਾਰਾਂ,

ਨੀ ਮੈਂ ਉਠ ਉਠ ਬਹ ਬਹ,
ਰੋ ਰੋ ਰਾਤ ਗੁਜ਼ਾਰਾਂ।

ਚੰਦਰ ਭਾਨ:—ਵਾਹ ਵਾਹ! ਕਮਾਲ ਕੀਤਾ ਈ, ਤਾਰਾ ਜਿਹਾ ਤੇਰਾ ਰੂਪ ਏ ਤਿਹਾ ਤੈਨੂੰ ਰਬ ਨੇ ਗਲਾ ਵੀ ਬਖਸ਼ਿਆ ਏ।

ਤਾਰਾ:—ਰਹਿਣ ਦਿਓ ਜੀ, ਰਹਿਣ ਦਿਓ! ਕੱਚੀਆਂ ਖੁਸ਼ਾਮਦਾਂ ਨਾ ਕਰਿਆ ਕਰੋ।

ਚੰਦਰ ਭਾਨ:—ਕੁਝ ਹੋਰ ਆਵੇ ਫੇਰ।

ਤਾਰਾ:—ਬੜੇ ਸ਼ੌਕ ਨਾਲ ਸੁਣੋ।

[ਫਤਾ ਤੇ ਝੰਡੂ ਸਾਜ ਵਜਾਉਂਦੇ ਨੇ
[ ਤੇ ਤਾਰਾ ਸੁਰ ਮਲਾਉਂਦੀ ਏ

ਦੇਵ ਪ੍ਰਕਾਸ਼—(ਜਾਣ ਲਈ ਤਿਆਰ ਹੋਕੇ) ਲੈ ਭਈ ਮਿਸਟਰ ਭਾਨ! ਮੈਨੂੰ ਹੁਣ ਛੁਟੀ ਦੇ, ਬੜੀ ਵੇਰ ਹੋ ਗਈ ਏ।

ਚੰਦਰ ਭਾਨ:–(ਦੇਵ ਪ੍ਰਕਾਸ਼ ਦਾ ਹਥ ਫੜ ਕੇ) ਚਲਨੇ ਆਂ ਯਾਰ ਬਹ ਜਾ, ਜ਼ਰਾ ਇਕ ਚੀਜ਼ ਹੋਰ ਸੁਣ ਲਈਏ।

ਦੇਵ ਪ੍ਰਕਾਸ਼:—(ਘੜੀ ਵੇਖਕੇ) ਨਹੀਂ ਯਾਰ ਨੌਂ ਵਜ ਗਏ ਨੇ ਖਾਣੇ ਦਾ ਵਕਤ ਹੋ ਗਿਆ ਏ।

ਚੰਦਰ ਭਾਨ:—ਫੇਰ ਕੀ ਡਰ ਏ, ਖਾਣਾ ਇਥੇ ਈ ਆ ਜਾਂਦਾ ਏ।

ਦੇਵ ਪ੍ਰਕਾਸ਼:—ਨਹੀਂ ! ਨਹੀਂ !! ਹਾ ਹਾ, ਇਹ ਕਦੀ ਹੋ
ਸਕਦਾ ਏ।

ਤਾਰਾ:—ਬਾਬੂ ਜੀ ਕੀ ਡਰ ਏ ! ਜੇ ਤੁਸੀਂ ਮੇਰੇ ਘਰ ਦੀ
ਰੁਖੀ ਮਿਸੀ ਪਰਵਾਨ ਨਹੀਂ ਕਰਦੇ ਤਾਂ ਮੈਂ
ਹਿੰਦੂ ਹੋਟਲ ਤੋਂ ਮੰਗਵਾ ਦੇਂਦੀ ਹਾਂ।

ਦੇਵ ਪ੍ਰਕਾਸ਼:—ਨਹੀਂ ਨਹੀਂ ਕੋਈ ਲੋੜ ਨਹੀਂ।

ਚੰਦਰ ਭਾਨ:—ਲੋੜ ਕਿਉਂ ਨਹੀਂ। ਚੰਗਾ, ਤੁਸੀ ਨਾ ਖਾਇਆ
ਜੇ ਅਸੀ ਤਾਂ ਖਾਵਾਂਗੇ ਨਾ, ਤਾਰਾ ਲੈ ਖਾਣ
ਮੰਗਵਾ ਤੇ ਏਨ੍ਹਾਂ ਲਈ ਇਕ ਰੋਜ਼ ਦੀ ਬੋਤਲ
ਮੰਗਵਾ ਲੈ।

ਤਾਰਾ:—ਬਹੁਤ ਬੇਹਤਰ (ਝੰਡੂ ਨੂੰ) ਉਸਤਾਦ ਜੀ ! ਜਾਓ
ਖਾਣੇ ਦਾ ਪ੍ਰਬੰਧ ਕਰੋ ਤੇ ਬਾਬੂ ਹੋਰਾਂ ਲਈ
ਸਪੈਸ਼ਲ ਰੋਜ਼ ਦੀ ਬੋਤਲ ਲੈ ਆਉਣੀ।

ਝੰਡੂ:—ਚੰਗਾ ਜੀ।

(ਝੰਡੂ ਤੇ ਫਤਾ ਜਾਂਦੇ ਨੇ)

ਤਾਰਾ:—ਕਿਉਂ ਜੀ ਏਨ੍ਹਾਂ ਦੀ ਕੀ ਤਾਰੀਫ ਏ ?

ਚੰਦਰ ਭਾਨ:—ਏਨ੍ਹਾਂ ਦਾ ਨਾਮ ਮਿਸਟ੍ਰ ਦੇਵ ਪ੍ਰਕਾਸ਼ ਹੈ ਤੇ
ਆਪ ਸ਼ਹਿਰ ਦੇ ਧਨਾਢ ਪੁਰਸ਼ਾਂ ਵਿਚੋਂ ਹਨ।

(ਝੰਡੂ ਤੇ ਫਤਾ ਇਕ ਨੌਕਰ ਦੇ ਹਥ ਖਾਣਾ ਤੇ ਰੋਜ਼ ਦੀ ਬੋਤਲ ਰਖ ਜਾਂਦੇ ਨੇ)

ਤਾਰਾ:—ਲਓ ਜੀ ਖਾਣਾ ਹਾਜ਼ਰ ਏ।

(ਸਾਰੇ ਜਣੇ ਖਾਣੇ ਤੇ ਬੈਠ ਜਾਂਦੇ ਨੇ ਚੰਦਰ ਭਾਨ ਰੋਜ਼ ਦੀ ਬੋਤਲ ਗਿਲਾਸ ਵਿਚ ਪਾਕੇ ਦੇਵ ਪ੍ਰਕਾਸ਼ ਨੂੰ ਦੇਂਦਾ ਏ ਤੇ ਆਪ ਸ਼ਰਾਬ ਪਾਕੇ ਪੀਂਦੇ ਨੇ ਤੇ ਖਾਣਾ ਖਾਂਦੇ ਨੇ)

ਦੇਵ ਪ੍ਰਕਾਸ਼:—ਯਾਰ ਚੰਦਰ ਭਾਨ! ਇਹ ਰੋਜ਼ ਕਿਸ ਤਰ੍ਹਾਂ ਦਾ ਏ! ਕੁਝ ਕੌੜਾ ਕੌੜਾ ਲੱਗਦਾ ਏ।

ਚੰਦਰ ਭਾਨ:— ਵਾਹ! ਇਹ ਤਾਂ ਬੜਾ ਸਪੈਸ਼ਲ ਜੇ, ਹੁਣੇ ਤੁਹਾਨੂੰ ਬੜਾ ਮਜ਼ਾ ਆਇਗਾ।

(ਦੇਵ ਪ੍ਰਕਾਸ਼ ਕੁਝ ਨਸ਼ੇ ਵਿਚ ਹੋ ਜਾਂਦਾ ਏ ਤੇ ਮਸਤੀ ਵਿਚ ਤਾਰਾ ਵਲ ਤਕਦਾ ਏ)

ਦੇਵ ਪ੍ਰਕਾਸ਼:—ਯਾਰ ਬੜਾ ਸਰੂਰ ਆ ਰਿਹਾ ਏ, ਇੰਜ ਮਾਲੂਮ ਹੁੰਦਾ ਹੈ ਕਿ ਜਿਵੇਂ ਸਵਰਗ ਦੇ ਝੂਟੇ ਆ ਰਹੇ ਨੇ। ਮਿਸਟਰ ਭਾਨ! ਯਾਰ ਇਕ ਰੋਜ਼ ਦੀ ਬੋਤਲ ਹੋਰ ਮੰਗਾ।

ਚੰਦਰ ਭਾਨ:—ਲਓ ਹੁਣੇ ਆਈ (ਇਕ ਪਾਸੇ) ਜਾਦੂ ਚਲ ਗਿਆ ਹੁਣ ਮਜ਼ਾ ਈ ਮਜ਼ਾ ਏ।

{ਤਾਰਾ ਦੂਸਰੀ ਰੋਜ਼ ਦੀ ਬੋਤਲ
ਖੋਲ ਕੇ ਗਿਲਾਸ ਵਿਚ ਪਾਕੇ
ਦੇਂਦੀ ਏ ।

ਦੇਵ ਪ੍ਰਕਾਸ਼:—(ਰੋਜ਼ ਪੀਕੇ) ਮਿਸਟਰ ਭਾਨ। ਜੋ ਮਜ਼ਾ ਅਜ ਏਸ ਰੋਜ਼ ਦਾ ਆਇਆ ਏ ਉਮਰ ਭਰ ਨਹੀਂ ਭੁਲੇਗਾ।

ਚੰਦਰ ਭਾਨ:—ਹਾਂ ਇਹ ਚੀਜ਼ ਈ ਐਸੀ ਏ (ਤਾਰਾ ਨੂੰ) ਲੈ ਫੇਰ ਤਾਰਾ ਹੁਣ ਕੋਈ ਗਜ਼ਲ ਸੁਣਾ!

[ਤਾਰਾ ਗਾਉਂਦੀ ਏ

ਗੀਤ

ਇਸ਼ਕੇ ਦੇ ਪੇਚ ਕੁਵੱਲੇ। ਦੁਹਾਈ ਲੋਕੋ!
ਇਸ਼ਕੇ ਦੇ.....

ਜਾਣ ਤਮਾਚੇ ਨਾ ਝੱਲੇ। ਦੁਹਾਈ ਲੋਕੋ!
ਇਸ਼ਕੇ ਦੇ.....

ਦਿਲ ਮੇਰਾ ਤੜਫੇ ਅੱਖ ਸ਼ਰਮਾਵੇ,
ਮਾਂ ਝਿੜਕੇ, ਨਿਹੁੰ ਪੱਟੀਆਂ ਪੜ੍ਹਾਵੇ,
ਛੋਟ ਨਹੀਂ ਕਿਸੇ ਗੱਲੇ। ਦੁਹਾਈ ਲੋਕੋ.....
ਜਗ ਰਖਣਾ ਨਾਲੇ ਪ੍ਰੀਤ ਨਿਭਾਣੀ,
ਹਾਇ ਵੇਜੀਆ! ਤੇਰੀ ਰਹਿਨਹੀਂ ਉ ਆਣੀ,

ਗੰਢ ਗੰਢ ਸਾਕ ਦੁਵੱਲੇ। ਦੁਹਾਈ ਲੋਕੋ...

ਵੇਖੀਂ ਵੇ ਇਸ਼ਕਾ ! ਦਿਲ ਨ ਦੁਖਾਵੀਂ,
ਸੰਭਲ ਸੰਭਲ ਕੇ ਚਰਕੇ ਲਾਵੀਂ,
ਫੱਟ ਨੀਂ ਕਲੇਜੇ ਦੇ ਅਲੇ। ਦੁਹਾਈ ਲੋਕੋ......

ਮਾਹੀ ਵੇ ਮੁਹਾਣਿਆਂ ! ਤਰਸ ਕਮਾ ਲੈ,
ਫਜ਼ਲਾਂ ਦੇ ਬੇੜੇ ਚਾੜ੍ਹ ਲੰਘਾ ਲੈ,
ਪੈਸਾ ਨਹੀਂ ਉ ਮੇਰੇ ਪੱਲੇ। ਦੁਹਾਈ ਲੋਕੋ......

ਇਸ਼ਕੇ ਦੇ ਝੇੜੇ ਧੁਰਦੇ ਸਹੇੜੇ,
'ਚਾਤ੍ਰਿਕ' ਬਾਝੋਂ ਕੌਣ ਨਬੇੜੇ ?
ਵਸ ਨਾ ਵਕੀਲਾਂ ਦਾ ਚਲੋ ਦੁਹਾਈ ਲੋਕੋ......

ਦੇਵ ਪ੍ਰਕਾਸ਼ :—ਵਾਹ ਵਾਹ ! ਵਾਹ ਵਾਹ !! ਬਹੁਤ ਖੂਬ !!! ਤਾਰਾ ਕਮਾਲ ਕੀਤਾ ਈ।

ਤਾਰਾ—ਨਵਾਜਸ਼।

ਚੰਦਰ ਭਾਨ :—ਤਾਰਾ ਮੈਂ ਤੇਰੇ ਤੇ ਬਹੁਤ ਖੁਸ਼ ਹਾਂ ਕਿ ਤੂੰ ਮੇਰੇ ਨਾਲ ਆਏ ਮਹਿਮਾਨ ਦੀ ਵਿਤੋਂ ਵਧਕੇ ਖਾਤਰ ਕੀਤੀ ਹੈ।

ਤਾਰਾ :—ਨਹੀਂ ਜੀ ! ਮੈਂ ਵਿਚਾਰੀ ਖਾਤਰ ਕਰਨ ਵਾਲੀ ਕੌਣ ਹਾਂ, ਇਹ ਸਭ ਕੁਝ ਆਪ ਦਾ ਈ ਏ।

ਦੇਵ ਪ੍ਰਕਾਸ਼:—ਚਲੋ ਮਿਸਟਰ ਚੰਦਰ ਭਾਨ ਜੀ ਚਲੀਏ।

ਤਾਰਾ:—ਕਿਥੇ ਜਾਓਗੇ? ਨੀਵੀਆਂ ਨਜ਼ਰਾਂ ਨਾਲ ਅਣੀਆਲੇ ਤੀਰ ਚਲਾਕੇ ਕਿਥੇ ਜਾਓਗੇ? ਆਹ, ਮੇਰਾ ਦਿਲ! ਹਾਇ ਬਚਾਓ।

{ਡਿਗਕੇ ਬੇਹੋਸ਼ ਹੋ ਜਾਂਦੀ ਏ ਤੇ ਚੰਦਰ ਭਾਨ ਸੰਭਾਲਦਾ ਏ।

ਦੇਵ ਪ੍ਰਕਾਸ਼:—ਹੈਂ ਇਹ ਕੀ ਜਾਲ ਏ?

{ਦੇਵ ਪ੍ਰਕਾਸ਼ ਵੀ ਪਾਸ ਚਲਾ ਜਾਂਦਾ ਏ।

ਤਾਰਾ:—ਆਹ! ਪਿਆਰੇ ਅਜ ਨਾ ਜਾਓ ਮੇਰੇ ਕੋਲ ਹੀ ਠਹਿਰੋ ਨਹੀਂ ਤੇ ਮੈਂ ਮਰ ਜਾਂਵਾਂਗੀ।

ਦੇਵ ਪ੍ਰਕਾਸ਼—ਨਹੀਂ ਇਹ ਕਦੀ ਨਹੀਂ ਹੋ ਸਕਦਾ ਮੈਂ ਤੇਰੇ ਮਕਾਨ ਤੇ ਨਹੀਂ ਠਹਿਰ ਸਕਦਾ।

{ਤਾਰਾ ਛੁਰੀ ਕਲੇਜੇ ਵਿਚ ਮਾਰਨ ਦਾ ਨਾਟਕ ਕਰਦੀ ਏ ਤੇ ਦੇਵ ਪ੍ਰਕਾਸ਼ ਹਥ ਫੜ ਲੈਂਦਾ ਏ

ਦੇਵ ਪ੍ਰਕਾਸ਼:—ਵੇਖ ਤਾਰਾ! ਏਸ ਗਲ ਦਾ ਕੀ ਲਾਭ ਕਿ ਤੂੰ ਛੁਰੀ ਮਾਰਕੇ ਮਰ ਜਾਵੇਂ?

ਤਾਰਾ:—ਲਾਭ! ਲਾਭ ਇਹ ਕਿ ਕਿਸੇ ਦੇ ਇਸ਼ਕ ਵਿਚ ਤੜਫ ਤੜਫ ਕੇ ਮਰਨ ਨਾਲੋਂ ਇਕੋ ਵਾਰ

ਕਟਾਰੀ ਮਾਰਕੇ ਮਰਨਾ ਸੌ ਗੁਣਾਂ ਚੰਗਾ ਹੈ।

ਦੇਵ ਪ੍ਰਕਾਸ਼:—ਇਹ ਮੂਰਖਤਾ ਏ।

ਤਾਰਾ:—ਮੂਰਖਤਾ ਨਹੀਂ ਸਿਆਣਪ ਏ। ਬਸ ਹੁਣ ਜਾਂ ਤੁਸੀ ਮੇਰੇ ਹੋਵੋਗੇ ਤੇ ਜਾਂ ਮੈਂ ਏਸ ਨਾਸਮਾਨ ਜਹਾਨ ਤੇ ਨਾ ਹੋਵਾਂਗੀ।

[ਚੰਦਰ ਭਾਨ ਚੁਪ ਚਪੀਤਾ ਖਿਸਕ ਜਾਂਦਾ ਏ

ਦੇਵ ਪ੍ਰਕਾਸ਼:—ਹੈਂ। ਮਿਸਟਰ ਭਾਨ ਕਿਧਰ ਗਿਆ?

ਤਾਰਾ:—ਉਹ ਜਾਣਦਾ ਏ ਕਿ ਦੋ ਪ੍ਰੇਮੀਆਂ ਨੂੰ ਇਕਾਂਤ ਦੀ ਲੋੜ ਏ।

ਦੇਵ ਪ੍ਰਕਾਸ਼:—ਆਹ! ਮੈਂ ਮਜਬੂਰ ਹਾਂ!

ਤਾਰਾ:—ਕਿਉਂ?

ਦੇਵ ਪ੍ਰਕਾਸ਼:—ਕਿਉਂਕਿ ਮੇਰਾ ਦਿਲ ਆਪਣੇ ਕੋਲ ਨਹੀਂ ਕਿਸੇ ਦਾ ਹੋ ਚੁਕਾ ਏ। ਪ੍ਰੇਮ ਕੇਵਲ ਇਕ ਥਾਂ ਹੀ ਹੋ ਸਕਦਾ ਏ, ਥਾਂ ਥਾਂ ਨਹੀਂ।

ਤਾਰਾ:—ਕੀ ਉਹ ਮੇਰੇ ਨਾਲੋਂ ਵਧੇਰੇ ਸੋਹਣੀ ਏਂ?

ਦੇਵ ਪ੍ਰਕਾਸ਼:—ਨਹੀਂ, ਇਹ ਗਲ ਨਹੀਂ।

ਤਾਰਾ:—ਫੇਰ?

ਦੇਵ ਪ੍ਰਕਾਸ਼:—ਦਿਲ......ਇਕਵਾਰ......ਹੀ......ਕਿਸੇ ਨੂੰ......ਦਿਤਾ ...... ਜਾ ਸਕਦਾ ਏ ।

ਤਾਰਾ:—ਨਾਂ ਸਹੀ, ਬਾਬੂ ਜੀ, ਦਿਲ ਮੈਨੂੰ ਨਾ ਦਿਓ ਉਸੇ ਪਰੀ ਦੀਆਂ ਜ਼ੁਲਫਾਂ ਵਿਚ ਫਸਾਈ ਰਖੋ ਪਰ ਮੇਰੇ ਨਾਲ ਕੇਵਲ ਇਹ ਇਕਰਾਰ ਕਰੋ ਕਿ ਮੈਨੂੰ ਇਕ ਵਾਰ ਆਪਣਾ ਚੰਦ ਜਿਹਾ ਮੁਖੜਾ ਤੇ ਰਸੀਲੇ ਨੈਣ ਵਖਾ ਜਾਇਆ ਕਰੋਗੇ । ਬੱਸ, ਮੈਂ ਹੋਰ ਕੁਝ ਨਹੀਂ ਮੰਗਦੀ ।

ਦੇਵ ਪ੍ਰਕਾਸ਼—ਮੈਨੂ ਤੇਰੇ ਹਠ ਤੇ ਇਹ ਗਲ ਮਨਜ਼ੂਰ ਏ ਪਰ...

ਤਾਰਾ:—ਪਰ ਕੀ ?

ਦੇਵ ਪ੍ਰਕਾਸ਼:—ਇਹ ਭੇਤ ਕਿਸੇ ਤੇ ਨਾ ਖੁਲ੍ਹੇ ।

ਤਾਰਾ—ਆਹਾ ! ਇਹ ਵੀ ਕਦੀ ਹੋ ਸਕਦਾ ਹੈ ਕਿ ਕੋਈ ਆਪਣੇ ਪਿਆਰੇ ਦਾ ਭੇਤ ਦੂਸਰਿਆਂ ਨੂੰ ਦਸੇ ।(ਇਕ ਪਾਸੇ) ਵੇਖਾਂਗੀ ਕਿ ਤੇਰਾ ਦਿਲ ਹੁਣ ਕੀਹਦੇ ਇਸ਼ਾਰੇ ਤੇ ਨੱਚਦਾ ਏ ।

(ਪਰਦਾ ਬਦਲਦਾ ਏ)

---

# ਐਕਟ ਪਹਿਲਾ

## ਝਾਕੀ ਤੀਸਰੀ

ਸੀਨ

(ਬਾਜ਼ਾਰ ਦਾ)

ਵੇਲਾ

(ਤਰਕਾਲਾਂ ਦਾ

(ਮਦਨ ਦਾ ਗਾਉਦੇ ਹੋਏ ਆਉਣਾ)

ਆ ਦਿਲਾ ! ਹੋਸ਼ ਕਰੀਂ
ਨਿਹੁੰ ਨਾ ਲਗਾਈਂ ਵੇਖੀਂ
ਇਸ਼ਕ ਦੇ ਪੇਚ ਬੁਰੇ।
ਜੀ ਨਾ ਫਸਾਈਂ ਵੇਖੀਂ।

ਤੂੰ ਹੈਂ ਅਣ ਜਾਣ ਜਿਹਾ,
ਲੋਕ ਬੜੇ ਵਲ ਛਲੀਏ।
ਖੋਟੇ ਬਾਜ਼ਾਰ ਕਿਤੇ।
ਭਰਮ ਨਾ ਜਾਈਂ ਵੇਖੀਂ।
ਫੁੱਲਾਂ ਦੇ ਖਾਰ ਬੁਰੇ,
ਖਾਰਾਂ ਤੇ ਨੋਕਾਂ ਬੁਰੀਆਂ,
ਸ਼ੋਖਿਆਂ ਨਾਲ ਪਿਆ।
ਨੈਣ ਨਾ ਲਾਈ ਵੇਖੀਂ।

ਏਨ੍ਹਾਂ ਗਲੀਆਂ 'ਚ ਗਲੇ,
ਮੁੜ ਨਾ ਮੁੜੇ ਘਰ ਵਲ ਨੂੰ,
ਰਾਹੇ ਰਾਹ ਜਾਂਦਾ ਕਿਤੇ,
ਫਾਹ ਨਾ ਪਵਾਈਂ ਵੇਖੀ।
ਲੈਕੇ ਦਿਲ ਆਖ ਛਡਣ
'ਜਾਓ ਜੀ ਹੁਣ ਮੌਜ ਕਰੋ'
ਧੋਖੇ-ਬਾਜ਼ਾਂ ਦੇ ਬੂਹੇ
ਪੈਰ ਨਾ ਪਾਈਂ ਵੇਖੀਂ।
ਰੁੜ੍ਹ ਗਏ ਤਾਰੂ ਬੜੇ
ਵਹਿਣ ਕੁਵੱਲੇ ਪੈਕੇ
ਸੂਕਦੀ ਇਸ਼ਕ ਨਦੀ
ਪੈਰ ਬਚਾਈਂ ਵੇਖੀਂ
ਤੜਪਦੇ ਰਹਿਣ ਦੀ ਕੀ
ਲਾ ਲਈ ਬੀਮਾਰੀ ਤੂੰ ?
ਹੌਂਸਲੇ ਨਾਲ ਰਹੀਂ
ਜੀ ਨਾ ਡੁਲਾਈਂ ਵੇਖੀਂ।
ਤੈਨੂੰ ਵਾਦੀ ਹੈ ਬੁਰੀ
ਵੇਖ ਕੇ ਵਿਛ ਜਾਵਣ ਦੀ

'ਚਾਤ੍ਰਿਕ' ਵਾਂਗ ਕਿਤੇ
ਧੋਖਾ ਨਾ ਖਾਈਂ ਵੇਖੀਂ।

—

ਮਦਨ:—ਆਹ ! ਸੰਸਾਰ ਵਿਚ ਏਨਾਂ ਇਸ਼ਕ ਦੇ ਪੇਚਾਂ ਵਿਚ ਫਸਿਆ ਫੜਕ ਨਹੀਂ ਸਕਦਾ, ਉਸਨੂੰ ਆਪਣੇ ਹਾਣ ਲਾਭ ਦੀ ਕੋਈ ਸੁਧ ਬੁਧ ਨਹੀਂ ਰਹਿੰਦੀ।

(ਬਲਬੀਰ ਆਉਂਦਾ ਏ)

ਬਲਬੀਰ :—ਬਿਲਕੁਲ ਠੀਕ ! ਬਿਲਕੁਲ ਠੀਕ !!

ਮਦਨ :—ਕੌਣ ਬਲਬੀਰ !

ਬਲਬੀਰ:—ਹਾਂ ! ਹਾਂ !! ਬਲਬੀਰ।

ਮਦਨ:—ਹੁਸਨ ਇਸ਼ਕ ਦਾ ਇਕ ਹਥਿਆਰ ਏ।

ਬਲਬੀਰ—ਉਸੇ ਦਾ ਦੂਸਰਾ ਨਾਮ ਨਾਰ ਏ।

ਮਦਨ :—ਸਚ ਆਖਿਆ ਈ ਦੋਸਤ ! ਏਸ ਅੱਗ ਦੇ ਭਬੂਕੇ ਨੇ ਕਈਆਂ ਦੇ ਜੀਵਨ ਤਬਾਹ ਕਰ ਦਿਤੇ।

(ਦੇਵ ਪ੍ਰਕਾਸ਼ ਆਉਂਦਾ ਏ)

ਦੇਵ ਪ੍ਰਕਾਸ਼:—ਝੂਠ ! ਬਿਲਕੁਲ ਝੂਠ !! ਪ੍ਰੇਮ ਤਥਾ ਇਸ਼ਕ ਦਾ ਹੀ ਦੂਸਰਾ ਨਾਮ ਜੀਵਨ ਹੈ, ਹੁਸਨ ਰੂਹ ਦੀ ਖੁਰਾਕ ਏ ਤੇ ਮਸਤ ਕਰਨ ਵਾਲੀ ਮਦ ਏ, ਇਸ

ਦੇ ਬਗੈਰ ਜੀਵਨ ਇਕ ਨਿਕੱਮਾ ਜੀਵਨ ਏ।

ਬਲਬੀਰ:—ਪ੍ਰਕਾਸ਼! ਤੇਰੀ ਮਤ ਨੂੰ ਕੀ ਹੋ ਗਿਆ, ਵੇਖ ਲੋਕ ਤੇਰੇ ਤੇ ਹਸਦੇ ਹਨ ਪਰ ਤੂੰ ਤਾਰਾ ਦੇ ਜਾਲ ਵਿਚ ਅਜਿਹਾ ਫਸਿਆਏਂ ਕਿ ਬਸ...

ਮਦਨ:—(ਗਲ ਟੁਕਕੇ) ਜਿਸ ਨੂੰ ਆਪਣੇ ਖਾਨਦਾਨ ਦੀ ਇਜ਼ਤ ਦਾ ਕੋਈ ਖਿਆਲ ਨਹੀਂ ਤੇ ਜੇਹੜਾ ਇਸ਼ਕ ਵਿਚ ਪਾਗਲ ਹੋ ਰਿਹਾ ਏ ਉਸਨੂੰ ਸਮਝਾਉਣਾ ਵੇਅਰਥ ਹੈ।

ਦੇਵ ਪ੍ਰਕਾਸ਼:—ਤੁਸੀਂ ਪਥਰ ਹੋ, ਤੁਹਾਡੇ ਅੰਦਰ ਦਿਲ ਨਹੀਂ ਏਸ ਕਰਕੇ ਤੁਸੀਂ ਨਹੀਂ ਸਮਝ ਸਕਦੇ ਕਿ ਇਸ਼ਕ ਕੀ ਚੀਜ਼ ਏ, ਸੰਸਾਰ ਦਾ ਨੂਰ ਹੈ ਰੂਪ ਤੇ ਓਹ ਰੂਪ ਹੈ ਪਿਆਰੀ ਤਾਰਾ ਵਿਚ।

ਬਲਬੀਰ:—ਅਫਸੋਸ!

ਦੇਵ ਪ੍ਰਕਾਸ਼—ਅਫਸੋਸ ਉਨ੍ਹਾਂ ਤੇ ਹੈ ਜੇੜੇ ਪ੍ਰੇਮ ਦੇ ਅੰਮ੍ਰਤ ਸੋਮੇਂ ਨੂੰ ਵਿਖ ਸਮਝਦੇ ਹਨ।

ਮਦਨ:—ਪਰ ਵੇਸਵਾ ਸਦਾ ਪੈਸੇ ਦੀਆਂ ਪੀਰ ਹੁੰਦੀਆਂ ਨੇ ਪੈਸਾ ਮੁਕ ਜਾਵੇ ਤਾਂ ਜੁੱਤੀ ਦੀ ਠੋਕਰ ਨਾਲ

ਠੁਕਰਾ ਦੇਂਦੀਆਂ ਹਨ।

ਦੇਵ ਪਰਕਾਸ਼—ਬਸ! ਬਸ ! ਖਬਰਦਾਰ ! ਤੁਸੀ ਮੇਰੀ ਤਾਰਾ ਤੇ ਇਹ ਤੋਹਮਤ ਨਹੀਂ ਲਾ ਸਕਦੇ, ਉਹ ਜਹੀ ਹੁਸਨ ਦੀ ਅਵਤਾਰ ਏ ਤਹੀ ਬਚਨਾਂ ਦੀ ਵੀ ਪੱਕੀ ਏ। ਮੇਰੇ ਨਾਲ ਕਦੀ ਧੋਖਾ ਨਹੀਂ ਕਰ ਸਕਦੀ ।

ਬਲਬੀਰः—ਹੇ ਛਲੀਏ ਨੈਣਾਂ ਦੇ ਛਲੇ ਹੋਏ ਬੰਦੇ ! ਅਜੇ ਵੀ ਸੰਭਲ ਜਾ, ਵੇਲਾ ਈ, ਨਹੀਂ ਤਾਂ ਪਛਤਾਏਂਗਾ। ਅਜੇ ਭੁੱਲੇ ਬੇਰਾਂ ਦਾ ਕੁਝ ਨਹੀਓਂ ਵਿਗੜਿਆ।

ਦੇਵ ਪ੍ਰਕਾਸ਼ः—ਛਲੀਏ ਨੈਣ ! ਨਹੀਂ ! ਨਹੀਂ !! ਉਹ ਛਲੀਏ ਨੈਣ ਨਹੀਂ, ਪਿਆਰੇ ਦੇ ਮਦ-ਭਰੇ ਰਸੀਲੇ ਨੈਣ ਹਨ। ਏਨ੍ਹਾਂ ਵਿਚਾਰਿਆਂ ਨੂੰ ਕੀ ਪਤਾ ਏ ਕਿ ਇਸ਼ਕ ਵਿਚ ਕੀ ਮਜ਼ਾ ਏ।

(ਜਾਂਦਾ ਏ)

ਮਦਨः—ਆਹ ! ਸਾਡਾ ਮਿਤ੍ਰ ਪ੍ਰਕਾਸ਼ ਤਾਰਾ ਦੇ ਜਾਲ ਵਿੱਚ ਅਜਿਹਾ ਫੱਸ ਚੁਕਾ ਏ ਕਿ ਨਿਕਲ ਨਹੀਂ ਸਕਦਾ ।ਠੀਕ ਏ, ਇਸ਼ਕ ਦਾ ਅੰਨ੍ਹਾ

ਖੂਹ ਤੇ ਖਾਤੇ ਦੀ ਤਮੀਜ਼ ਨਹੀਂ ਕਰ ਸਕਦਾ।

ਬਲਬੀਰ:—ਪਰ ਸਾਨੂੰ ਇਕ ਵਾਰ ਫੇਰ ਯਤਨ ਕਰਨਾ ਚਾਹੀਦਾ ਏ।

{ਦੋਵੇਂ ਮਗਰ ਮਗਰ ਜਾਂਦੇ ਨੇ
ਚੰਦਰ ਭਾਨ ਆਉਂਦਾ ਏ

ਚੰਦਰ ਭਾਨ: - ਖੂਬ ਫਸਾਇਆ, ਐਸਾ ਉੱਲੂ ਬਣਾਇਆ ਕਿ ਬੱਸ, ਕੰਨਾਂ ਨੂੰ ਹੱਥ ਲਾ ਲਾ ਰੋਵੇਗਾ। ਤਾਰਾ ਨੇ ਵੀ ਅਜਿਹਾ ਜਾਲ ਪਾਇਆ ਕਿ ਸਫ਼ਾਇਆ ਹੋਏ ਬਿਨਾ ਛੁਟਕਾਰਾ ਨਹੀਂ ਪਾ ਸਕਦਾ। ਉਧਰ ਸਾਡੇ ਲਈ ਵੀ ਮੈਦਾਨ ਖਾਲੀ ਹੋਗਿਆ। ਹੁਣ ਕੋਈ ਜਾਦੂ ਪ੍ਰੇਮਲਤਾ ਤੇ ਚਲਾਨੇ ਹਾਂ ਤੇ ਆਪਣੀ ਮਨੋ-ਕਾਮਨਾ ਪੂਰੀ ਕਰਦੇ ਹਾਂ। ਇਸ ਵੇਲੇ ਮੇਰੇ ਜਿਹਾ ਖ਼ੁਸ਼-ਨਸੀਬ ਜਹਾਨ ਤੇ ਕੌਣ ਹੋਵੇਗਾ।

(ਚਾਨਣ ਆਉਂਦਾ ਏ)

ਚਾਨਣ:—ਵਾਹ ਜੀ ਵਾਹ! ਖ਼ੁਸ਼-ਨਸੀਬੀ ਦੀਆਂ ਕੀ ਗੱਲਾਂ ਹੋ ਰਹੀਆਂ ਨੇ। ਕੇਹੜੀ ਹੂਰਾਂ ਪਰੀ ਤੇ ਦਿਲ ਆ ਗਿਆ ?

ਚੰਦਰ ਭਾਨ:—ਪਿਆਰੀ ਪ੍ਰੇਮਲਤਾ ਤੇ !

ਚਾਨਣ—ਹੈਂ ਪ੍ਰੇਮ ਲਤਾ ਤੇ ! ਮਿਸਟਰ ਦੇਵ ਪ੍ਰਕਾਸ਼ ਦੀ ਇਸਤ੍ਰੀ ਤੇ ?

ਚੰਦਰ ਭਾਨ:—ਹਾਂ ! ਹਾਂ !! ਉਸੇ ਕਾਮਨੀ ਤੇ !

ਚਾਨਣ.—ਦੋਸਤ ਦੀ ਇਸਤ੍ਰੀ ਤੇ ਕੈਰੀ ਅੱਖ ਕਰਨੀ ਮਹਾਂ ਪਾਪ ਏ ।

ਚੰਦਰ ਭਾਨ:—ਪਾਪ ਕਾਹਦਾ! ਪਾਪ ਤਾਂ ਡਰਾਕਲਾ ਦੇ ਢਕੌਂਸਲੇ ਨੇ ਹੋਰ ਗੱਲ ਈ ਕੀ ਏ ! ਦੂਸਰੇ ਗੱਲ ਇਹ ਵੇ ਪਈ ਮੇਰੇ ਦਿਲ ਵਿਚ ਉਸਦਾ ਪ੍ਰੇਮ ਏ ਤੇ ਪ੍ਰੇਮ ਅੰਨ੍ਹਾਂ ਹੁੰਦਾ ਏ ।

(ਦੋਵੇਂ ਜਾਂਦੇ ਨੇ)



# ਐਕਟ ਪਹਿਲਾ

## ਝਾਕੀ ਚੌਥੀ

**ਸੀਨ**

{ਪ੍ਰੇਮਲਤਾ ਦਾ ਆਪਣੇ ਕਮਰੇ ਵਿਚ ਇਕ ਕਾਊਚ ਤੇ ਬੈਠੀ ਵਖਾਲੀ ਦੇਣਾ}

**ਵੇਲਾ**

(ਸਵੇਰ ਦਾ)

ਪ੍ਰੇਮਲਤਾ:—ਰਾਤੀਂ ਆਖ ਗਏ ਸਨ 'ਅਸੀਂ ਛੇਤੀ ਹੀ ਪਰਤ ਆਵਾਂਗੇ' ਪਰ ਹੇ ਰਬਾ! ਉਹ ਤੇ ਅਜੇ ਭੀ ਨਹੀਂ ਆਏ। ਹੁਣ ਤੇ ਦਿਨ ਵੀ ਚੜ੍ਹ ਗਿਆ ਏ। ਪਤਾ ਨਹੀਂ ਕੇਹੜੇ ਕੰਮਾਂ ਵਿਚ ਫਸੇ ਰਹਿੰਦੇ ਨੇ। ਕਿਥੇ ਹਰ ਵੇਲੇ ਮੇਰੇ ਨਾਲ ਪ੍ਰੇਮ ਬਤੀਆਂ ਹੁੰਦੀਆਂ ਸਨ ਤੇ ਕਿਥੇ ਹੁਣ ਜੇ ਕਿਤੇ ਭੁਲੇ ਭਟਕੇ ਘਰ ਆ ਵੀ ਜਾਂਦੇ ਨੇ ਤਾਂ ਚੋਰਾਂ ਵਾਂਙ ਕੰਨੀ ਕਤਰਾ ਕੇ ਖਿਸਕ ਜਾਂਦੇ ਨੇ। ਮੈਂ ਮੂੰਹ ਵੇਖਦੀ ਰਹਿ ਜਾਂਦੀ ਹਾਂ

(ਹਾਉਕਾ ਲੈਕੇ) ਆਹ ! ਇਸ ਵਿਚ ਕਿਸੇ ਦਾ ਕੀ ਦੋਸ਼ ਮੇਰੇ ਭਾਗ ਹੀ ਅਜਿਹੇ ਹੋਣਗੇ।

{ ਕਿਸੇਦੇ ਆਉਂਣ ਦਾ ਖੜਾਕ ਸੁਣਕੇ ਬਾਹਰ ਵਲ ਤਕਦੀ ਏ ਕਮਲਾ ਤੇ ਲੀਲ੍ਹਾਂ ਆਉਂਦੀਆਂ ਨੇ

ਕਮਲਾ:—ਭੈਣ ਲਤਾ ! ਅੜੀਏ ਤੈਨੂੰ ਕੀ ਹੋ ਗਿਆ ਏ ? ਜਦ ਵੇਖੋ ਟੁਟੀ ਖੁਸੀ ਬੈਠੀ ਰਹਿੰਦੀ ਏਂ। ਹੁਣ ਨਾ ਤੇ ਅਸਾਂ ਤੇਰੇ ਮੂੰਹ ਤੇ ਕਦੀ ਹਾਸਾ ਵੇਖਿਆ ਏ ਤੇ ਨਾਂ ਤੂੰ ਕਦੀ ਖੁਲ ਕੇ ਬੋਲਦੀ ਹੀ ਏਂ ?

ਲੀਲ੍ਹਾ:—ਕੀ ਕਰੇ ਵਿਚਾਰੀ ਬ੍ਰਿਹਾ ਦੀ ਮਾਰੀ।

ਕਮਲਾ:—ਲੈ ਲੀਲ੍ਹਾ ਇਹ ਕੀ ਆਖਿਆ ਈ ! ਭਲਾ ਪ੍ਰੇਮਲਤਾ ਨੂੰ ਬ੍ਰਿਹਾ ਕਾਹਦੀ ? ਸੁਖ ਨਾਲ ਜੋੜੀ ਜਵਾਨ ਏਂ, ਰਬਦਾ ਦਿਤਾ ਸਭ ਕੁਝ ਏ ਤੇ ਪਤੀ ਦਾ ਸੁਖ ਜੋ ਲਤਾ ਨੂੰ ਏ ਉਹ ਹੋਰ ਕਿਸਨੂੰ ਹੋ ਸਕਦਾ ਏ !

ਪ੍ਰੇਮਲਤਾ:—ਭੈਣ ਤੂੰ ਕੀ ਜਾਣੇਂ ? ਜਿਸ ਤਨ ਲਗੇ ਸੋਈ ਜਾਣੇ ਕੌਣ ਜਾਣੇ ਪੀੜ ਪਰਾਈ।

ਕਮਲਾ:—ਛਡ ਕੁੜੇ ਏਨ੍ਹਾਂ ਗਲਾਂ ਨੂੰ, ਚਲ ਉਠ ਪੂਜਾ

ਕਰਨ ਚਲੀਏ, ਸਿਰ ਵਾਹ ਤੇ ਕਪੜੇ ਬਦਲ੍ਹਾ
ਦੇਰ ਹੋ ਰਹੀਏ।

ਪ੍ਰੇਮਲਤਾ:—ਆਹ ! ਸਖੀਓ ਅਲ੍ਹੇ ਫਟਾਂ ਤੇ ਨਿਮਕ ਨਾ
ਛਿੜਕੋ—

ਗਮ ਭੈੜਾ ਇਹ ਦਿਨ ਤੇ ਰਾਤੀਂ,
ਲਹੂ ਜਿਗਰ ਦਾ ਪੀਵੇ।
ਲਗੀਆਂ ਜਿਸਨੂੰ ਪ੍ਰੇਮ ਕਟਾਰਾਂ,
ਉਹ ਫਿਰ ਕੀਕਣ ਜੀਵੇ।
ਸੁਰਮਾ ਮਿਸੀ ਕੰਘੀ ਕਰਕੇ,
ਪ੍ਰੀਤਮ ਕਿਵੇਂ ਰੀਝਾਵਾਂ।
ਪਿਰ ਨਹੀਂ ਆਵੇ ਪਰੀਏ ਹਾਵੇ,
ਬੈਠੀ ਕਾਗ ਉਡਾਵਾਂ।
ਚੂੜਾ ਭਨਾਂ ਨਾਲ ਪਲੰਗ ਦੇ,
ਸਨ ਬਾਹੀਂ ਸਨ ਬਾਹਾਂ।
ਮੈਂ ਪਾਪਣ ਦੀ ਆਸ ਨਾ ਪੁਨੀ,
ਸ਼ਹੁ ਮਿਲਿਆ ਅਵਰਾਹਾਂ।
ਚੋਜ ਕਰਾਂ ਕਿਸ ਨਾਲ ਪੀਆ ਬਿਨ,
ਕੇੜ੍ਹਾ ਨਾਜ਼ ਉਠਾਵੇ।

ਰੁਸਨ ਨੂੰ ਤੇ ਰੁਸ ਲਵਾਂ ਮੈਂ,
ਆਕੇ ਕੌਣ ਮਨਾਵੇ।
ਦਿਲ ਆਪਣੇ ਦਾ ਭੇਤ ਨਿਮਾਣੀ,
ਕਿਸਨੂੰ ਆਖ ਸੁਣਾਵਾਂ।
ਬਾਝ ਪੀਆ ਦੇ ਘੜੀ ਨਾ ਬੀਤੇ,
ਕੀਕਣ ਝਟ ਲੰਘਾਵਾਂ।
ਸੁਪਨੇ ਆਇਆ ਵਤ ਟੁਰਗਿਆ,
ਮੈਂ ਜਲ ਭਰਿਆ ਰੋਏ।
ਆਏ ਨਾ ਸਕਾਂ ਤੁਝ ਕਨ ਪਿਆਰੇ,
ਭੇਜ ਨਾ ਸਕਾਂ ਕੋਏ।

ਲੀਲ੍ਹਾ:—ਕਮਲਾ ਅੜੀਏ! ਤੈਨੂੰ ਨਹੀਂ ਪਤਾ ਕਿ ਲਤਾ ਦਾ ਪਤੀ ਕਈ ਕਈ ਦਿਨ ਘਰ ਹੀ ਨਹੀਂ ਵੜਦਾ?

ਕਮਲਾ:—ਭੈਣ! ਕੰਮਾਂ ਕਾਰਾਂ ਵਾਲਿਆਂ ਦਾ ਇਹੋ ਹਾਲ ਏ ਅਜ ਕਲ ਕੰਮ ਕਾਰ ਵਿਚੋਂ ਵੇਹਲ ਘਟ ਮਿਲਦੀ ਹੋਵੇਗੀ ਸੁ।

ਲੀਲ੍ਹਾ:—ਨਹੀਂ ਕੁੜੇ! ਇਹ ਗਲ ਨਹੀਂ ਸਗੋਂ ਉਹ ਕਿਸੇ ਵੇਸਵਾ ਦੇ ਛਲੀਏ ਨੈਣਾ ਵਿਚ ਫਸ ਗਿਆ ਏ।

ਕਮਲਾ:—(ਹੈਰਾਨ ਹੋਕੇ) ਹੈਂ ਭੈਣ! ਇਹ ਕੀ ਕਿਹਾ ਈ! ਉਹ

ਤੇ ਬੜੇ ਸਿਧੇ ਤੇ ਭੋਲੇ ਲੋਕ ਨੇ। ਐਵੇਂ ਨਾ ਪਈ ਤੋਹਮਤਾਂ ਲਾ।

ਲੀਲ੍ਹਾ:—ਲੈ ਮੈਂ ਥੋੜਾ ਕਹਿੰਦੀ ਹਾਂ, ਸਾਰਾ ਜਗ ਪਿਆ ਆਖਦਾ ਏ।

ਪ੍ਰੇਮਲਤਾ:—ਸਖੀਓ! ਮੈਨੂੰ ਦੁਖੀ ਹੋਈ ਨੂੰ ਹੋਰ ਨਾ ਦੁਖਾਓ! ਮੇਰਾ ਪਤੀ ਮੇਰਾ ਦੇਵਤਾ ਤੇ ਪੂਜਨੀਕ ਏ, ਮੇਰੇ ਸਾਮਣੇ ਉਨ੍ਹਾਂ ਦੀ ਸ਼ਾਨ ਵਿਚ ਦੁਰ ਬਚਨ ਨਾ ਬੋਲੋ। ਮੈਨੂੰ ਦੁਖ ਹੁੰਦਾ ਏ।

ਲੀਲ੍ਹਾ:—ਨਹੀਂ! ਨਹੀਂ!! ਗਲ ਇਹ ਵੇ ਪਈ ਮਰਦਾਂ ਦੀ ਜ਼ਾਤ ਹੀ ਬੇ ਵਫਾ ਏ ਪਹਿਲਾਂ ਮੋਮੋਠਗਣੇ ਬਣ ਕੇ ਠਗ ਲੈਂਦੇ ਨੇ ਤੇ ਮਗਰੋਂ ਖਵਾਰ ਤੇ ਬਦਨਾਮ ਕਰਦੇ ਨੇ ਤ੍ਰੀਮਤਾਂ ਨੂੰ।

ਕਮਲਾ:—ਲੀਲ੍ਹਾ! ਮਰਦਾਂ ਦਾ ਇਸ ਵਿਚ ਕੋਈ ਦੋਸ਼ ਨਹੀਂ।

ਲੀਲ੍ਹਾ:—ਲੈ ਕਿਉਂ ਨਹੀਂ! ਤੂੰ ਇਹ ਦਸ ਖਾਂ ਕਿ ਸਕੁੰਤਲਾ ਵਿਚਾਰੀ ਜਦ ਰਾਜਾ ਦੇ ਦਰਬਾਰ ਪੁਜੀ ਤਾਂ ਉਹ ਸਾਫ ਮੁਕਰ ਗਿਆ ਪਈ ਮੈਂ ਇਸਨੂੰ ਜਾਣਦਾ ਹੀ ਨਹੀਂ, ਹੋਰ ਸੁਣ

ਦਮਯੰਤੀ ਵਿਚਾਰੀ ਨੂੰ ਰਾਜਾ ਨਲ ਸੁਤੀ ਪਈ ਨੂੰ ਉਜਾੜ ਵਿਚ ਛੱਡ ਕੇ ਚੋਰੀ ਨੱਸ ਗਿਆ।

ਕਮਲਾ:—ਲੀਲ੍ਹਾ! ਇਸ ਵਿਚ ਮਰਦਾਂ ਦਾ ਕੋਈ ਦੋਸ਼ ਨਹੀਂ ਕਰਮਾ ਦੀ ਖੇਡ ਸੀ। ਮਰਦ ਤ੍ਰੀਮਤਾਂ ਜਿਨੇ ਚਲਿਤ੍ਰ ਨਹੀਂ ਜਾਣਦੇ ਵਿਚਾਰੇ ਭੋਲੇ ਭਾਲੇ ਹੁੰਦੇ ਨੇ।

ਲੀਲ੍ਹਾ:—ਝੂਠ! ਬਿਲਕੁਲ ਝੂਠ!! ਮਰਦ ਬੜੇ ਛਲੀਏ, ਝੂਠੇ ਤੇ ਭੌਰ ਵਾਂਗ ਥਾਂ ਥਾਂ ਦਾ ਰਸ ਚੂਸਣ ਵਾਲੇ ਬਹੁਰੂਪੀਏ ਹੁੰਦੇ ਨੇ।

ਪ੍ਰੇਮਲਤਾ:—ਲੀਲ੍ਹਾ! ਸੰਭਲ ਐਵੇਂ ਨਾ ਵਧਦੀ ਜਾ ਹੁਣ ਬੱਸ ਕਰ। ਇਹ ਸਭ ਅਪ੍ਰਾਧ ਤੀਵੀਂ ਜਾਤੀ ਦਾ ਹੀ ਹੈ ਜੇ ਤੀਵੀਂ ਜਾਤੀ ਹੀ ਸੰਜਮ ਵਿਚ ਰਹੇ ਤਾਂ ਮਰਦਾਂ ਨੂੰ ਛਲ ਵਲ ਕਰਨ ਦਾ ਕਦੇ ਹੀਆ ਨਹੀਂ ਪੈਂਦਾ।

ਕਮਲਾ:—ਚਲੋ ਛਡੋ ਏਸ ਬਹਸ ਨੂੰ, ਪੂਜਾ ਦਾ ਸਮਾਂ ਬੀਤ ਰਿਹਾ ਏ, ਚਲੋ ਚਲ ਕੇ ਪੂਜਾ ਕਰੀਏ।

(ਸਭੇ ਜਾਂਦੀਆਂ ਨੇ)

(ਪਰਦਾ ਬਦਲਦਾ ਏ)

# ਐਕਟ ਪਹਿਲਾ

## ਝਾਕੀ ਪੰਜਵੀਂ

**ਸੀਨ**

(ਇਕ ਉਜਾੜ ਥਾਂ ਤੇ ਇਕ ਮਕਾਨ ਵਿਚ ਕੁਝ ਸਾਧੂਆਂ ਦਾ ਬੈਠੇ ਵਿਖਾਲੀ ਦੇਣਾ)

**ਵੇਲਾ**

(ਚਾਰ ਵਜੇ ਸ਼ਾਮ ਦਾ)

ਇਕ ਸਾਧੂ:—ਭਈ ਅਜ ਖੂਬ ਛਣੇ; ਅਜਾਹੀ ਛਣੇ ਕਿ ਬਸ ਦੀਨ ਦੁਨੀਆਂ ਦੀ ਸੁਧ ਨਾ ਰਹੇ।

ਦੂਸਰਾ:—ਠੀਕ ਏ ਕਿਸੇ ਠੀਕ ਆਖਿਆ ਏ:—

ਭੰਗ ਹੈ ਨਸ਼ੰਗ ਜਿਨ ਤੀਨ ਲੋਕ ਤਾਰੇ ਨੇ,
ਸੋਈ ਨਰਕ ਜਾਣਗੇ ਜੋ ਭੰਗ ਸੇ ਨਿਆਰੇ ਨੇ।

ਤੀਸਰਾ:—ਇਕ ਹੋਰ ਕਵੀ ਦਾ ਫੁਰਮਾਨ ਏ:—

ਜਿਸ ਹਲਵੇ ਮੇਂ ਘੀ ਨਹੀਂ,
ਉਹ ਹਲਵਾ ਨਹੀਂ ਲੇਟੀ ਹੈ।
ਬੇਟਾ ਹੋਕਰ ਭੰਗ ਨਾ ਪੀਵੇ,
ਬੇਟਾ ਨਹੀਂ ਉਹ ਬੇਟੀ ਹੈ।

ਪਹਿਲਾ:—ਯਾਰੋ ਪਹਿਲਾਂ ਰਗੜਾ ਤਾਂ ਲਾਓ ਫੇਰ ਮਜ਼ਾ
ਆਇਗਾ ਸ਼ੇਅਰ ਬਾਜ਼ੀ ਦਾ।

ਦੂਸਰਾ:—ਠੀਕ ਏ! ਠੀਕ ਏ!!

(ਦੌਰੀ ਡੰਡਾ ਲੈਕੇ ਭੰਗ ਘੋਟਦਾ ਏ)

ਖੂਬ ਘੁਟੇ ਭਈ ਹੋ! ਖੂਬ ਘੁਟੇ ਭਈ ਹੋ!!
ਖੂਬ ਘੁਟੇ ਭਈ ਹੋ!!!

ਪਹਿਲਾ:—ਹੋਸਤੋ! ਬੂਟੀ ਜ਼ਰਾ ਛੇਤੀ ਛੇਤੀ ਰਗੜੋ ਔਹ ਵੇਖੋ
ਕੋਈ ਸ਼ਰਧਾਲੂ ਭਗਤਣੀਆਂ ਆ ਰਹੀਆਂ ਜੇ।

ਦੂਸਰਾ:—ਵਾਹ ਵਾਹ! ਮੌਜਾਂ ਈ ਮੌਜਾਂ ਨੇ ਉਹ ਭਗਤਣੀਆਂ
ਤੇ ਅਸੀਂ ਭਗਤ—
ਖੂਬ ਨਿਭੇਗੀ ਜੋ ਮਿਲ ਬੈਠੇਂਗੇ ਦੀਵਾਨੇ ਦੋ।

{ਦੋਵੇਂ ਤ੍ਰੀਮਤਾਂ ਆਕੇ ਪ੍ਰਨਾਮ
ਕਰਕੇ ਬੈਠ ਜਾਂਦੀਆਂ ਨੇ}

ਪਹਿਲਾ:—ਗੁਰੂ ਜੀ ਬੂਟੀ ਤਿਆਰ ਹੋ ਗਈ ਏ।

ਗੁਰੂ:—ਵਾਹ! ਵਾਹ! ਛਕਾਓ ਫੇਰ—

ਜਬ ਪਿਆਲਾ ਏਕ ਚੜ੍ਹਾਵੇਂਗੇ,
ਪ੍ਰਲੋਕ ਕੀ ਖਬਰ ਲਿਆਵੇਂਗੇ।

{ਇਕ ਸਾਧੂ ਪਿਆਲਿਆਂ ਵਿਚ ਭੰਗ ਪਾਕੇ ਸਾਰੇ ਸਾਧੂਆਂ ਨੂੰ ਦੇਂਦਾ ਏ ਤੇ ਚਰਨਾਮਤ ਵਜੋਂ ਆਈਆਂ ਇਸਤ੍ਰੀਆਂ ਨੂੰ ਵੀ ਦਿਤੀ ਜਾਂਦੀ ਹੈ ਸਭ ਪੀਂਦੇ ਨੇ}

ਬੁਢੀ ਮਾਈ:—ਸੰਤ ਜੀ ! ਤੁਸੀਂ ਰਬ ਦੇ ਪਿਆਰੇ ਹੋ ਕੋਈ ਰੇਖ ਵਿਚ ਮੇਖ ਮਾਰੋ।

ਸਾਧੂ —ਮਾਈ ਜ਼ਰਾ ਖੋਹਲਕੇ ਦਸ ਕੀ ਗਲ ਏ ?

ਬੁਢੀ:—ਕੀ ਦਸਾਂ ਮਹਾਰਾਜ ! ਤੁਸੀਂ ਆਪ ਜਾਣੀ ਜਾਣ ਹੋ, ਕੋਈ ਮਿਹਰ ਦੀ ਨਜ਼ਰ ਕਰੋ।

ਸਾਧੂ:—(ਤਾੜੀ ਲਾਕੇ) ਮਾਤਾ ! ਮੈਂ ਸਭ ਕੁਝ ਜਾਣ ਗਿਆ ਹਾਂ ਪਰ ਜਰਾ ਨਵੇਕਲੇ ਗਲਾਂ ਕਰਨ ਵਾਲੀਆਂ ਨੇ।

{ਸਾਥੀਆਂ ਨੂੰ ਸੈਨਤ ਕਰਦਾ ਏ ਤੇ ਉਹ ਚਲੇ ਜਾਂਦੇ ਨੇ

ਬੁਢੀ:—ਠੀਕ ਏ, ਸੰਤ ਜੀ ! ਪੜਦੇ ਦੀਆਂ ਗਲਾਂ ਪੜਦੇ ਵਿਚ ਹੀ ਹੋਣੀਆਂ ਚਾਹੀਦੀਆਂ ਨੇ।

ਸਾਧੂ:—(ਤਾੜੀ ਲਾਕੇ) ਮਾਤਾ ! ਇਸਨੂੰ ਪਤੀ ਵਿਯੋਗ ਏ।

ਬੁਢੀ:—ਮਹਾਰਾਜ ਠੀਕ।

ਸਾਧੂ:—ਉਹ ਕਿਸੇ ਵੇਸਵਾ ਦੇ ਪ੍ਰੇਮ ਜਾਲ ਵਿਚ ਫਸ ਗਿਆ ਹੈ, ਆਹ ! ਉਹਦੇ ਪਿਛੇ ਘਰ ਦਾ ਸਭ

ਪੈਸਾ ਉਜਾੜ ਬੈਠਾ ਏ।

ਬੁਢੀ :—ਮਹਾਰਾਜ ! ਜੋ ਕੁਛ ਫੁਰਮਾ ਰਹੇ ਹੋ ਠੀਕ ਏ ਸੋ ਹੁਣ ਤੁਸੀਂ ਕੋਈ ਉਪਾ ਕਰੋ ਜਿਸ ਨਾਲ ਏਸ ਵਿਚਾਰੀ ਦਾ ਭਲਾ ਹੋਵੇ।

ਸਾਧੂ :—ਬਸ ਤਵੀਤ ਲਿਖ ਦਿਆਂਗੇ, ਈਸ਼੍ਵਰ ਭਲੀ ਕਰੇਗ਼ਾ।

ਬੁਢੀ:—ਫੇਰ ਹੁਣ ਲਿਖ ਦਿਓ ਮਹਾਰਾਜ।

ਸਾਧੂ:—ਕੁਝ ਸਮਿਗ੍ਰੀ ਦੀ ਲੋੜ ਏ।

{ਸਾਧੂ ਦੇ ਕਹਿਣ ਤੇ ਬੁਢੀ ਸਮਿਗ੍ਰੀ ਲੈਣ ਚਲੀ ਜਾਂਦੀ ਏ

ਸਾਧੂ:—(ਇੱਕਲਿਆਂ ਵੇਖਕੇ) ਸੁੰਦਰੀ ! ਜਿਵੇਂ ਮੈਂ ਆਖਾਂਗਾ ਕਰੇਂਗੀ ?

ਸੁੰਦਰੀ:—ਮਰਦਾ ਕੀ ਨਹੀਂ ਕਰਦਾ।

ਸਾਧੂ—ਤੇਰਾ ਨਾਮ ?

ਸੁੰਦਰੀ—ਪ੍ਰੇਮਲਤਾ।

ਸਾਧੂ:—ਕਿਆ ਪਿਆਰਾ ਨਾਮ ਏ। ਪ੍ਰੇਮਲਤਾ ਆਹਾ, ਕਲੇਜੇ ਠੰਡ ਪੈ ਜਾਂਦੀ ਏ।

ਪ੍ਰੇਮਲਤਾ—(ਸਾਧੂ ਦਾ ਢੀਠਪੁਣਾ ਵੇਖਕੇ) ਹੈਂ ! ਬਾਬਾ ਜੀ! ਤੁਹਾਡੇ

ਜਹੇ ਸੰਤਾਂ ਦੇ ਮੂੰਹੋਂ ਇਹੋ ਜਹੇ ਬਚਨ ਨਹੀਂ ਸੋਭਦੇ।

ਸਾਧੂ:—(ਨਕਲੀ ਭੇਸ ਉਤਾਰਕੇ) ਵੇਖ ਲਤਾ! ਮੈਂ ਤੇਰੀ ਸ਼ਮਾਂ ਦਾ ਪਰਵਾਨਾ ਤੇਰੇ ਲਈ ਕੀ ਕੀ ਭੇਸ ਵਟਾ ਰਿਹਾ ਹਾਂ।

ਪ੍ਰੇਮਲਤਾ:—(ਘਬਰਾ ਕੇ) ਕੌਣ ਚੰਦਰ ਭਾਨ? ਮੇਰੇ ਪਤੀ ਦਾ ਧਰਮ ਭਾਈ?

ਚੰਦਰ ਭਾਨ:—ਹਾਂ! ਹਾਂ!! ਚੰਦਰਭਾਨ ਅਰ ਤੇਰਾ ਸ਼ੈਦਾਈ।

ਪ੍ਰੇਮਲਤਾ:—ਆਹ ਧਰਮ ਭਾਈ ਦੀ ਇਸਤ੍ਰੀ ਨਾਲ ਇਹ ਫਰੇਬ!

ਚੰਦਰ ਭਾਨ:—ਫਰੇਬ ਨਹੀਂ ਇਕ ਨੇਕ ਸਲਾਹ ਏ।

ਪ੍ਰੇਮਲਤਾ:—ਉਹ ਕੀ?

ਚੰਦਰ ਭਾਨ:—ਤੇਰਾ ਪਤੀ ਇਕ ਵੇਸਵਾ ਦੇ ਜਾਲ ਵਿਚ ਫਸਿਆ ਪਿਆ ਹੈ ਸੋ ਤੂੰ ਮੇਰੇ ਨਾਲ ਪ੍ਰੇਮ ਕਰ ਮੈਂ ਸਾਰੀ ਉਮਰ ਤੇਰਾ ਗੁਲਾਮ ਰਹਾਂਗਾ।

ਪ੍ਰੇਮਲਤਾ:—ਆਹ! ਇਕ ਭੈਣ ਆਪਣੇ ਭਰਾ ਨਾਲ ਪਤੀਆਂ ਵਾਲਾ ਪ੍ਰੇਮ ਨਹੀਂ ਕਰ ਸਕਦੀ।

ਚੰਦਰਭਾਨ—ਹੈਂ ਮੈਂ ਤੇਰਾ ਭਰਾ ਕਿਵੇਂ?

ਪ੍ਰੇਮਲਤਾ—ਜਦ ਤੁਸੀਂ ਮੇਰੇ ਪਤੀ ਦੇ ਧਰਮ ਭਾਈ ਹੋ ਤਾਂ ਮੇਰੇ ਵੀ ਧਰਮ ਭਾਈ ਹੋ।

ਚੰਦਰ ਭਾਨ:—ਏਸੇ ਅਸੂਲ ਨਾਲ ਜਦ ਤੂੰ ਮੇਰੇ ਧਰਮ ਭਾਈ ਦੀ ਇਸਤ੍ਰੀ ਏਂ ਤਾਂ ਮੇਰੀ ਵੀ ਇਸਤ੍ਰੀ ਏਂ।

ਪ੍ਰੇਮਲਤਾ:—ਮੈਂ ਉਨ੍ਹਾਂ ਦੀ ਹੁੰਦੀ ਹੋਈ ਆਪਦੀ ਨਹੀਂ ਬਣ ਸਕਦੀ।

ਚੰਦਰ ਭਾਨ:—ਇਨਕਾਰ ?

ਪ੍ਰੇਮਲਤਾ—ਹਜ਼ਾਰ ਵਾਰ ?

ਚੰਦਰ ਭਾਨ:—ਆਪਣੀ ਜਵਾਨੀ ਤੇ ਕੁਝ ਤਰਸ ਕਰ ਕਿਉਂ ਐਵੇਂ ਭੰਗ ਦੇ ਭਾੜੇ ਜਾਨ ਗਵਾਨੀ ਏਂ।

ਪ੍ਰੇਮਲਤਾ—ਆਪਣੇ ਸਤ ਦੀ ਖਾਤਰ।

ਚੰਦਰ ਭਾਨ:—ਇਹ ਤੇਰੀ ਨਾਦਾਨੀ ਏਂ ! ਜਦ ਤੇਰਾ ਪਤੀ ਆਪਣਾ ਸਤ ਨਹੀਂ ਨਿਭਾਉਂਦਾ ਤਾਂ ਤੂੰ ਆਪਣਾ ਸਤ ਕੀ ਲਈ ਫਿਰਨੀ ਏਂ।

ਪ੍ਰੇਮਲਤਾ:—ਸਤ ! ਸਤ ਇਕ ਸੁਗੰਧਤ ਫੁਲ ਦਾ ਨਾਉਂ ਏਂ ਜੇਹੜਾ ਤੋੜਨ ਨਾਲ ਕੁਮਲਾ ਜਾਂਦਾ ਏ। ਸਤ ਇਕ ਮਦ ਭਰਿਆ ਸ਼ਗੂਫਾ ਏ ਜੇਹੜਾ ਪਰਾਏ ਮਰਦ ਦੇ ਹਥ ਲਾਉਂਦਿਆਂ ਹੀ ਮਾਤ

ਪੈ ਜਾਂਦਾ ਏ। ਸਤ ਇਕ ਸੁਚੇ ਮੋਤੀਆਂ ਦਾ ਹਾਰ ਏ ਜੇਹੜਾ ਛੋਂਹਦਿਆਂ ਸਾਰ ਟੁਟ ਜਾਂਦਾ ਏ। ਸਤ ਇਕ ਕੋਮਲ ਸ਼ੀਸ਼ਾ ਹੈ ਜੇਹੜਾ ਜ਼ਰਾ ਜਿਨੀ ਠੋਕਰ ਨਾਲ ਚੂਰ ਚੂਰ ਹੋ ਜਾਂਦਾ ਏ ਤੇ ਮੁੜ ਸਾਬਤ ਨਹੀਂ ਹੋ ਸਕਦਾ।

ਚੰਦਰ ਭਾਨ:—ਲਤਾ! ਮੈਂ ਹੈਰਾਨ ਹਾਂ ਕਿ ਤੂੰ ਮੈਥੋਂ ਕਿਉਂ ਘਿਰਣਾ ਕਰਨੀ ਏਂ ?

ਪ੍ਰੇਮਲਤਾ:—ਕਿਉਂਕਿ ਤੂੰ ਮੇਰਾ ਧਰਮ ਭਾਈ ਹੋਕੇ ਮੇਰੇ ਨਾਲ ਅਯੋਗ ਸਬੰਧ ਕਰਨਾ ਚਾਹੁੰਦਾ ਏਂ।

ਚੰਦਰ ਭਾਨ:—ਤੇਰੇ ਛਲੀਏ ਨੈਣਾ ਨੇ ਮੇਰਾ ਚਿਤ ਛਲ ਲਿਆ ਏ ਏਸ ਲਈ ਮੈਂ ਮਜ਼ਬੂਰ ਹਾਂ।

ਪ੍ਰੇਮਲਤਾ:—ਤੂੰ ਮੇਰਾ ਪ੍ਰੇਮੀ ਏਂ ? ਦਸ ਮੇਰੇ ਸਰੀਰ ਦਾ ਕੇਹੜਾ ਅੰਗ ਤੇਰੇ ਪਸੰਦ ਏ, ਜੇ ਅੱਖਾਂ ਪਸੰਦ ਨੀ ਤਾਂ ਮੇਰੀਆਂ ਅੱਖਾਂ ਨਾਲੋਂ ਹਿਰਨ ਦੀਆਂ ਅੱਖਾਂ ਕਈ ਗੁਣਾਂ ਸੋਹਣੀਆਂ ਹੁੰਦੀਆਂਨੇ, ਉਨ੍ਹਾਂ ਨੂੰ ਪਿਆਰ ਕਰ। ਜੇ ਕਾਲੀਆਂ ਕਾਲੀਆਂ ਲਿਟਾਂ ਤੇ ਲਟੂ ਹੋਗਿਆ ਏਂ ਤਾਂ ਜਾਕੇ ਸੁੰਭਲ ਦੀਆਂ ਲਿਟਾ ਵੇਖ ਤੇਰਾ ਦਿਲ

ਪ੍ਰਸੰਨ ਹੋ ਜਾਵੇਗਾ, ਜੇ ਮੇਰਾ ਸਰੀਰ ਪਸੰਦ ਈ ਤਾਂ ਮੈਂ ਇਹ ਸਰੀਰ ਤੇਰੇ ਸਾਹਮਣੇ ਭਸਮ ਕਰਨ ਨੂੰ ਤਿਆਰ ਹਾਂ ਕਿਉਂਕਿ ਮੇਰੀ ਇਜ਼ਤ ਆਨ ਸ਼ਾਨ ਮੇਰੇ ਪਤੀ ਦੀ ਅਮਾਨਤ ਏ । ਸੋ ਅਮਾਨਤ ਵਿਚ ਖਿਆਨਤ ਕਰਨਾ ਨਹੀਂ ਚਾਹੁੰਦੀ ।

ਚੰਦਰ ਭਾਨ:—ਪਰ ਗਲ ਤੇ ਇਹ ਵੇ ਪਈ ਤੂੰ ਹੁਣ ਮੇਰੇ ਜਾਲ ਵਿਚੋਂ ਨਿਕਲ ਨਹੀਂ ਸਕਦੀ ਤੇਰੀ ਇਹ ਲੈਕਚਰਬਾਜ਼ੀ ਮੇਰੇ ਤੇ ਕੋਈ ਅਸਰ ਨਹੀਂ ਕਰ ਸਕਦੀ । ਦਸ ਇਸ ਵੇਲੇ ਤੈਨੂੰ ਬਚਾਉਣ ਵਾਲਾ ਕੌਣ ਹੈ ?

ਪ੍ਰੇਮਲਤਾ—ਮੇਰਾ ਧਰਮ।

ਚੰਦਰ ਭਾਨ:—ਵੇਖਦਾ ਹਾਂ ਤੇਰਾ ਧਰਮ ਤੇਰੀ ਸਹਾਇਤਾ ਕਿਵੇਂ ਕਰਦਾ ਹੈ।

{ਚੰਦਰਭਾਨ ਪ੍ਰੇਮਲਤਾ ਨੂੰ ਫੜ ਲੈਂਦਾ ਏ ਤੇ ਬਲਬੀਰ ਪਸਤੌਲ ਲਈ ਆਉਂਦਾ ਏ ।

ਪ੍ਰੇਮਲਤਾ:—ਬਚਾਓ ! ਬਚਾਓ !!

ਬਲਬੀਰ:—(ਪਸਤੌਲ ਤਾਣਕੇ) ਖ਼ਬਰਦਾਰ ! ਸਾਧੂ ਦੇ ਭੇਸ ਵਿਚ ਲੁਕੇ ਹੋਏ ਚੰਡਾਲ ਖ਼ਬਰਦਾਰ !!

(ਪੜਦਾ ਡਿਗਦਾ ਏ)



# ਐਕਟ ਦੂਸਰਾ

## ਝਾਕੀ ਪਹਿਲੀ

**ਸੀਨ**

{ਦੇਵ ਪ੍ਰਕਾਸ਼ ਦਾ ਆਪਣੇ ਕਮਰੇ ਵਿਚ ਬੈਠੇ ਵਖਾਲੀ ਦੇਣਾ}

**ਵੇਲਾ**

(ਲੌਢੇ ਵੇਲੇ ਦਾ)

ਦੇਵ ਪ੍ਰਕਾਸ਼:—(ਸੋਚ ਵਿਚ) ਕੀ ਕਰਾਂ ਤੇ ਕੀ ਨਾ ਕਰਾਂ, ਤਾਰਾ ਦੀ ਫਰਮਾਇਸ਼ ਏ ਪਈ ਅਜ ਇਕ ਨਵੀਂ ਮੋਟਰ ਲੈ ਦਿਆਂ; ਉਹਦੀਆਂ ਨਿਤ ਨਵੇਂ ਸੂਰਜ ਨਵੀਆਂ ਹੀ ਫਰਮਾਇਸ਼ਾਂ ਹੁੰਦੀਆਂ ਨੇ। ਬੈਂਕ ਦਾ ਸਾਰਾ ਰੁਪਿਆ ਮੁਕ ਚੁਕਾਏ, ਸਿਆਣੇ ਆਖਦੇ ਨੇ ਜ਼ਰ ਬਿਨਾਂ ਇਸ਼ਕ ਟੈਂ ਟੈਂ। ਪਰ ਕੀਤਾ ਜਾਵੇ ਤੇ ਕੀ ਕੀਤਾ ਜਾਵੇ ਤਾਰਾ ਦਾ ਪ੍ਰੇਮ ਮੇਰੇ ਲੂੰ ਲੂੰ ਵਿਚ ਧਸ ਗਿਆ ਏ ਨਿਕਲ ਨਹੀਂ ਸਕਦਾ। ਜੋ ਹੋਵੇ ਸੋ ਹੋਵੇ ਨਵੀ ਮੋਟਰ ਖ੍ਰੀਦਣੀ ਹੀ ਪਵੇਗੀ।

(ਖਿਆਲ ਬਦਲਦਾ ਏ)

ਝਲਿਆ! ਆਪਣੀ ਪੈਰੀਂ ਆਪ ਕੁਹਾੜਾ ਨਾ ਮਾਰ, ਝੁਗੇ ਵਿਚ ਇਕੋ ਇਕ ਕੁੱਲਾ ਰਹ ਗਿਆ ਏ, ਜੇ ਉਹ ਵੀ ਵਿਕ ਗਿਆ ਤਾਂ ਤੇਰੇ ਜਿਹਾ ਕੰਗਾਲ ਜਹਾਨ ਵਿਚ ਕੋਈ ਨਹੀਂ ਹੋਵੇਗਾ।

(ਫੇਰ ਪ੍ਰੇਮ ਉਪਜਦਾ ਏ)

ਨਹੀਂ! ਨਹੀਂ!! ਪ੍ਰੇਮ ਦੇ ਪੁਜਾਰੀ ਏਨ੍ਹਾਂ ਗਲਾਂ ਦੀ ਪਰਵਾਹ ਨਹੀਂ ਕਰਦੇ, ਸਗੋਂ ਤਨ, ਮਨ ਤੇ ਧਨ ਸਭ ਕੁਝ ਆਪਣੇ ਪ੍ਰੀਤਮ ਤੋਂ ਨਿਸਾਰ ਕਰ ਦੇਂਦੇ ਹਨ, ਵੇਖ ਇਸ਼ਕ ਪਿਛੇ ਮਿਰਜ਼ਾ ਬੇਗ ਮਹੀਂਵਾਲ ਬਣਿਆ, ਰਾਂਝੇ ਨੇ ਕੱਨ ਪੜਵਾਏ ਤੇ ਫਰਹਾਦ ਨੇ ਸਿਰ ਪਾੜ ਲਿਆ। ਏਥੇ ਹੀ ਬਸ ਨਹੀਂ, ਸਗੋਂ ਮਜਨੂੰ ਲੈਲਾ ਪਿਛੇ ਮਜਨੂੰ ਹੋ ਗਿਆ ਪਰ ਇਸ਼ਕੋਂ ਪੈਰ ਪਿਛੇ ਨਾ ਹਟਾਇਆ ਸੋ ਮੈਨੂੰ ਵੀ ਇਸ਼ਕੋਂ ਪਿਛੇ ਪੈਰ ਪਰਤਾਕੇ ਲਾਜ ਨਹੀਂ ਲਵਾਉਣੀ ਚਾਹੀ ਦੀ।

(ਫੇਰ ਖਿਆਲ ਬਦਲਦਾ ਏ)

ਇਸ਼ਕ! ਕੀਹਦਾ ਇਸ਼ਕ!! ਤਾਰਾ ਦਾ ? ਖਬਰਦਾਰ! ਹੇ ਦਿਲ ਖਬਰਦਾਰ!! ਰੰਡੀਆਂ

ਪੈਸੇ ਦੀਆਂ ਪੀਰ ਹੁੰਦੀਆਂ ਨੇ ਵੇਲੇ ਸਿਰ ਅਖਾਂ ਵਖਾਉਂਦੀਆਂ ਨੇ। ਮੇਰੇ ਘਰ ਪਰੀ ਵਰਗੀ ਦੇਵੀ ਦਾ ਰੂਪ ਇਸਤ੍ਰੀ ਏ, ਤਾਰਾ ਉਹਦੀ ਜੁਤੀ ਦੀ ਵੀ ਰੀਸ ਨਹੀਂ ਕਰ ਸਕਦੀ।

(ਖਿਆਲ ਬਦਲਦਾ ਏ)

ਹੈਂ, ਮੈਂ ਇਹ ਕੀ ਊਲ ਜਲੂਲ ਬਕ ਗਿਆ! ਤਾਰਾ ਦੀ ਸ਼ਾਨ ਵਿਚ ਅਜੇਹੇ ਭੈੜੇ ਖਿਆਲ, ਤਾਰਾ ਹੂਰ ਏ! ਹੂਰ!! ਰੰਡੀ ਨਹੀਂ ਹੁਸਨ ਦੀ ਅਵਤਾਰ ਏ। ਇਹ ਘਰਾਂ ਦੀਆਂ ਰੰਨਾਂ ਭਲਾ ਉਹਦਾ ਟਾਕਰਾ ਕਰ ਸਕਦੀਆਂ ਨੇ? ਹਰਗਿਜ਼ ਨਹੀਂ! ਸੋ ਤਾਰਾ ਦੀ ਹਰ ਇਕ ਫਰਮਾਇਸ਼ ਤਨ ਮਨ ਤੇ ਧਨ ਨਾਲ ਪੂਰੀ ਕਰਕੇ ਮੈਂ ਇਹ ਦਸ ਦਿਆਂਗਾ ਕਿ ਮੈਂ ਉਸਨੂੰ ਸਚੇ ਦਿਲੋਂ ਪ੍ਰੇਮ ਕਰਦਾ ਹਾਂ। ਉਹ ਕੀ ਸਮਝੇਗੀ ਕਿ ਕਿਸੇ ਨਾਲ ਪ੍ਰੇਮ ਲਾਇਆ ਸੋ! ਤਾਰਾ! ਪਿਆਰੀ ਤਾਰਾ! ਤੂੰ ਜੇ ਮੇਰੇ ਤਨ ਦੀਆਂ ਜੁਤੀਆਂ ਵੀ ਸੁਵਾਂ ਕੇ ਪਾਵੇਂ ਤਾਂ ਮੈਨੂੰ ਕੀ ਉਜਰ ਹੋ ਸਕਦਾ ਏ।

{ ਜਾਣ ਲਈ ਤਿਆਰ ਹੁੰਦਾ ਏ ਪ੍ਰੇਮਲਤਾ ਆਉਂਦੀ ਏ

ਪ੍ਰੇਮਲਤਾ:—ਹੈਂ ! ਇਹ ਤਾਰਾ ਕੌਣ ਏ ?

ਦੇਵ ਪ੍ਰਕਾਸ਼:—ਤਾਰਾ ! ਤਾਰਾ ਮੇਰੇ ਦਿਲ ਦੀ ਮਾਲਕ ਏ।

ਪ੍ਰੇਮਲਤਾ:—ਪ੍ਰਾਣ ਨਾਥ ! ਤੁਹਾਨੂੰ ਕੀ ਹੋਗਿਆ ਏ, ਤੁਸੀ ਆਪਣੇ ਹਾਣ ਲਾਭ ਦੀ ਕੋਈ ਗਲ ਨਹੀਂ ਸੋਚਦੇ। ਵੇਖੋ ਲੋਕ ਤੁਹਾਡੇ ਤੇ ਹਸਦੇ ਹਨ।

ਦੇਵ ਪ੍ਰਕਾਸ਼:—ਕੁਝ ਪ੍ਰਵਾਹ ਨਹੀਂ ਹਸਦੇ ਨੇ ਤੇ ਹਸਣ ਦਿਓ।

{ ਜਾਂਦਾ ਏ ਅਗੋਂ ਪ੍ਰੇਮਲਤਾ ਰੋਕਦੀ ਏ।

ਪ੍ਰੇਮਲਤਾ:—ਹੁਣੇ ਆਏ ਤੇ ਹੁਣੇ ਤੁਰ ਪਏ । ਜ਼ਰਾ ਬੈਠੋ ਤਾਂ ਸਹੀ।

ਦੇਵ ਪ੍ਰਕਾਸ਼:—ਬਸ ! ਬਸ !! ਹਟ ਅਗੋਂ ਤੂੰ ਮੈਨੂੰ ਰੋਕਣ ਵਾਲੀ ਕੌਣ ਏਂ। ਮੈਂ ਕੋਈ ਤੇਰਾ ਕੈਦੀ ਹਾਂ ?

ਪ੍ਰੇਮਲਤਾ:—ਕੈਦੀ ਕੌਣ ਆਖਦਾ ਏ ! ਮੈਂ ਤੇ ਤੁਹਾਡੇ ਚਰਨਾਂ ਦੀ ਦਾਸੀ ਹਾਂ।

ਦੇਵ ਪ੍ਰਕਾਸ਼:—ਦਾਸੀਆਂ ਤੇਰੇ ਵਾਂਗ ਅਗੋਂ ਰੋਕਕੇ ਉਪਦੇਸ਼ ਨਹੀਂ ਕਰਿਆ ਕਰਦੀਆਂ।

ਪ੍ਰੇਮਲਤਾ:—ਖਿਮਾਂ ! ਸਵਾਮੀ ਜੀ ਖਿਮਾਂ ! ਭੁਲ ਹੋਗਈ।

{ਬਾਹਰੋਂ ਮੋਟਰ ਦੇ ਹਾਰਨ ਦੀ ਆਵਾਜ਼
ਆਂਉਂਦੀ ਏ ਦੇਵਪ੍ਰਕਾਸ਼ ਲਤਾ ਨੂੰ
ਜ਼ਮੀਨਤੇ ਸੁਟਕੇ ਚਲਾ ਜਾਂਦਾ ਏ ।

ਪ੍ਰੇਮਲਤਾ: – ਰੋਂਦੀ ਹੋਈ:–

ਅਖਾਂ ਵਿਚੋਂ ਨਿਕਲ ਫੁਹਾਰੇ,
ਵਗੇ ਚਾਰ ਦੁਫੇਰੇ ।
ਮਿਟੀ ਘਟਾ ਰੋੜ੍ਹ ਕਿਦਾਈਂ,
ਲੈ ਗਏ ਚੁਕ ਪਰੇਰੇ ।
ਅੰਬਰ ਤਾਰੇ, ਚੰਦ ਸੂਰਜ ਤੇ,
ਧਰਤ ਪਤਾਲਾਂ ਸਾਰੇ ।
ਹਰ ਥਾਂ ਮੇਰੇ ਹੰਝੂਆਂ ਵਾਲਾ,
ਪਾਣੀ ਡਲਕਾਂ ਮਾਰੇ ।
ਵਿਚ ਹਵਾ ਦੇ ਰਲਕੇ ਪਾਣੀ,
ਉਡ ਅਕਾਸ਼ੇ ਝੜਿਆ ।
ਘਟਾ ਟੋਪ ਘਨਘੋਰ ਬਨਾਕੇ,
ਛਮ ਛਮ ਛਮ ਛਮ ਵਰ੍ਹਿਆ ।
ਹੜ੍ਹ ਆਏ ਤੇ ਕਾਂਗਾ ਚੜ੍ਹੀਆਂ,
ਘਰ ਘਰ ਪਈ ਦੁਹਾਈ ।
ਕੋਠੇ ਕੜੀਆਂ ਹੜ ਵਿਚ ਹੜ੍ਹੀਆਂ,

ਰੋਵੇ ਸਭ ਲੁਕਾਈ।
ਮੈਂ ਸ਼ਹੁਦੀ ਦਾ ਇਕੋ ਝੁਗਾ,
ਉਹ ਵੀ ਰੁੜ੍ਹਿਆ ਨਾਲੇ।
ਇਕ ਪ੍ਰੀਤਮ ਪਿਆਰੇ ਬਾਝੋਂ,
ਪਏ ਦੁਖਾਂ ਦੇ ਪਾਲੇ।
ਆ ਪ੍ਰੀਤਮ! ਹੁਣ ਆ ਮਿਲ ਮੈਨੂੰ,
ਸਬਰ ਨਾ ਮੈਥੋਂ ਹੋਵੇ।
ਹਾੜ੍ਹੇ ਮੇਰੇ ਸੁਣ ਸੁਣਕੇ ਤੇ,
ਕੁਲ ਲੁਕਾਈ ਹੋਵੇ।

(ਜਾਂਦੀ ਏ)



# ਐਕਟ ਦੂਸਰਾ

## ਝਾਕੀ ਦੂਸਰੀ

ਸੀਨ

{ਤਾਰਾ ਵੇਸਵਾ ਦੇ ਮਕਾਨ ਦੇ ਇਕ ਕਮਰੇ ਵਿਚ, ਤਾਰਾ, ਚੰਦਰਭਾਨ, ਦੇਵ ਪ੍ਰਕਾਸ਼ ਤੇ ਇਕ ਦੋ ਹੋਰ ਦੋਸਤਾਂ ਦਾ ਸ਼ਰਾਬ ਪੀਂਦੇ ਵਖਾਲੀ ਦੇਣਾ}।

ਵੇਲਾ

(ਰਾਤ ਦਾ)

ਚੰਦਰ ਭਾਨ:—ਸਾਕੀਆ ! ਆ ਵੇਖ ਬਹਾਰ ਏ ਆਈ।

ਘਟਾ ਕਾਲੀ ਚੜ੍ਹੀ ਫੁਹਾਰ ਵੀ ਆਈ।

{ਹਥ ਵਿਚ ਗਿਲਾਸ ਫੜਕੇ ਤੇ ਉਚਾ ਕਰਕੇ,

ਦੌਰ ਚੱਲੇ ਦੌਰ ਚੱਲੇ ਦੌਰ ਸਾਕੀਆ।

ਛੰਙੂ:—(ਅਗੇ ਵਧਕੇ)

ਹੋਰ ਚਲੇ, ਹੋਰ ਚਲੇ ਹੋਰ ਸਾਕੀਆ।

ਫਤਾ:—ਸੁਬਹਾਨ ਅੱਲਾ ! ਇਹ ਸਮਾਂ ਵੇਖਕੇ ਕੌਣ ਰਹਿ ਸਕਦਾ ਏ ?

ਭੌਂਦੂ:—ਸਾਕੀਆ !

ਨਾਮ ਖੁਦਾ ਦੇ ਹਾਫ਼ਜ਼ ਭਾਈਂ
ਦੋਹ ਘੁੱਟ ਨਸ਼ਾ ਸਵੇਰੇ।
ਵਕਤ ਕਬੂਲੀਅਤ ਦਾ,
ਅੱਲਾ ਕੰਮ ਸਵਾਰੇ ਤੇਰੇ।
ਰਿੰਦਾਂ ਮਸਤਾਂ ਕੋਲੋਂ ਪੁੱਛੀਂ,
ਰਾਜ਼ ਹਕੀਕੀ ਜਾਕੇ ।
ਰਮਜ਼ ਪ੍ਰੇਮ ਨਾ ਜਾਣੇ ਉੱਕਾ,
ਸੂਫ਼ੀ ਪੀਰ ਸਦਾ ਕੇ।
ਇਕ ਦੋ ਪੀਕ ਗ਼ਨੀਮਤ ਸਮਝੀਂ,
ਵਿਚ ਮਜਲਸ ਦਿਲਬਰ ਦੇ।
ਕੁਲ ਮਸਤਾਂ ਦਾ ਇਹੋ ਤਰੀਕਾ,
ਤਮ੍ਹਾਂ ਨਹੀਂ ਉਹ ਕਰਦੇ ।

ਚੰਦਰ ਭਾਨ:—ਲਓ ਭੌਂਦੂ ਹੋਰੀਂ ਪਹਿਲਾਂ ਹੀ ਮਸਤ ਹੋਗਏ ਜੇ।

ਭੌਂਦੂ:—ਅਲਾ ਦੀ ਸੌਂਹੁ, ਪੀਣਾ ਤੇ ਕਿਤੇ ਰਿਹਾ, ਵੇਂਹਦਿਆਂ ਹੀ ਮਸਤੀ ਆ ਜਾਂਦੀ ਏ ।

ਦੇਵ ਪ੍ਰਕਾਸ਼:—ਕਿਉ ਮਿਸਟਰ ਭਾਨ ! ਕਿਉ ਨਾ ਅਜ ਸਾਕੀ ਦਾ ਪਾਰਟ ਮਿਸ ਤਾਰਾ ਹੀ ਕਰੇ।

ਤਾਰਾ:—ਇਹ ਤਾਂ ਤੁਹਾਡੀ ਵਡਿਆਈ ਏ ਨਾ, ਨਹੀਂ

ਮੈਂ ਤਾਂ ਤੁਹਾਡੀ ਗੋਲੀ ਹਾਂ।

ਦੇਵ ਪ੍ਰਕਾਸ਼:—(ਜ਼ਰਾ ਤਣਕੇ) ਅਸੀਂ ਵੀ ਤੇਰੀ ਉਹ ਕਦਰ ਕਰਾਂਗੇ ਕਿ ਬੱਸ ਯਾਦ ਕਰੇਂਗੀ।

ਤਾਰਾ:—(ਸ਼ਰਾਬ ਦਾ ਗਿਲਾਸ ਦੇਕੇ) ਵੇਖਾਂਗੀ ਤੁਹਾਡੀ ਕਹਿਣੀ ਤੇ ਕਰਨੀ ਵਿਚ ਕਿੰਨਾ ਫ਼ਰਕ ਏ, ਸਮਾਂ ਆਪੇ ਦੱਸ ਦੇਵੇਗਾ ਕਿ ਇਨਸਾਨ ਦੀਆਂ ਗਲਾਂ ਚੰਗੀਆਂ ਹੁੰਦੀਆਂ ਨੇ ਕਿ ਅਮਲ।

ਦੇਵ ਪ੍ਰਕਾਸ਼:—(ਸ਼ਰਾਬ ਪੀਕੇ) ਤਾਰਾ! ਇਹ ਕੀ ਆਖਿਆ ਈ? ਤੇਰੇ ਇਕ ਇਸ਼ਾਰੇ ਤੇ ਮੇਰੀ ਜਾਨ ਤਕ ਹਾਜ਼ਰ ਏ। ਮੰਗ ਕੀ ਮੰਗਣੀ ਏਂ?

ਤਾਰਾ:—ਪਿਆਰੇ! ਤੁਹਾਡੇ ਹੁੰਦਿਆਂ ਮੈਨੂੰ ਕਿਸ ਗਲ ਦਾ ਘਾਟਾ ਏ।

ਦੇਵ ਪ੍ਰਕਾਸ਼:—(ਨੋਟਾਂ ਦਾ ਬੰਡਲ ਦੇਕੇ) ਲੈ ਜਿਥੇ ਜੀ ਕਰੇ ਖਰਚ ਕਰ।

ਤਾਰਾ:—ਤੁਹਾਡਾ ਦਿਤਾ ਬਹੁਤ ਕੁਝ ਏ ਮੈਂ ਰੁਪੈ ਦੀ ਭੁਖੀ ਨਹੀਂ ਤੁਹਾਡੇ ਪ੍ਰੇਮ ਦੀ ਭੁਖੀ ਹਾਂ।

(ਨੋਟ ਮੋੜਦੀ ਏ)

ਚੰਦਰ ਭਾਨ:—ਤਾਰਾ! ਮੇਰਾ ਮਿਤ੍ਰ ਅਜਿਹਾ ਕਮੀਨਾ ਨਹੀਂ ਕਿ ਇਕ ਸੁੰਦਰੀ ਨੂੰ ਕੁਝ ਭੇਟਾ ਦੇਕੇ ਮੋੜ ਲਵੇ, ਸੋ ਤੂੰ ਇਹ ਭੇਟਾ ਪ੍ਰਵਾਨ ਕਰ ਲੈ।

ਤਾਰਾ:—(ਨੋਟ ਜੇਬ ਵਿਚ ਪਾਕੇ) ਭੁਲ ਹੋ ਗਈ, ਮੈਂ ਆਪ ਦਾ ਅਨਾਦਰ ਨਹੀਂ ਕਰਨਾ ਚਾਹੁੰਦੀ ਤੇ ਆਪ ਦੀ ਬਖਸ਼ੀਸ਼ ਪ੍ਰਵਾਨ ਕਰਦੀ ਹਾਂ।

ਝੰਡੂ:—ਸ਼ਾਬਾਸ਼ ਬੇਟੀ! ਸ਼ਾਬਾਸ਼!! ਘਰ ਆਏ ਦਾ ਅਨਾਦਰ ਕਰਨਾ ਭੁਲਾ ਏ।

ਵ ਪ੍ਰਕਾਸ਼:—ਤਾਰਾ! ਪਿਆਰੀ ਤਾਰਾ!! ਇਹ ਨੋਟ ਕੀ ਨੇ ਤੇਰੀ ਅਖ ਦੇ ਇਸ਼ਾਰੇ ਤੇ ਕਾਰੂ ਦੇ ਖਜ਼ਾਨੇ ਖਾਲੀ ਕਰ ਦਿਆਂ।

{ ਇਕ ਨੌਕਰ ਦੇ ਹਥੋਂ ਗਿਲਾਸ ਡਿਗਕੇ ਟੁਟ ਜਾਂਦਾ ਏ।

ਤਾਰਾ:—ਓ ਸ਼ੈਤਾਨ ਦੀ ਮਾਰ ਤੈਨੂੰ, ਇਹ ਕੀ ਕੀਤਾ ਈ ਇਕ ਗਿਲਾਸ ਤੋੜਿਆ ਦੂਸਰੇ ਦੋ ਹਜ਼ਾਰ ਦੇ ਗਲੀਚੇ ਦੀ ਜੜ੍ਹ ਮਾਰ ਦਿਤੀ ਜੂ, ਜਾ ਦੂਰ ਹੋ ਬਾਬੂ ਜੀ ਕੀ ਕਹਿਣਗੇ ਕਿ ਏਸਦੇ ਨੌਕਰਾਂ ਨੂੰ ਜ਼ਰਾ ਵੀ ਤਮੀਜ਼ ਨਹੀਂ।

ਨੌਕਰ:—ਸਰਕਾਰ ਮੇਰਾ ਕ........ਸੂਰ.....ਮੁਆਫ ਕਰੋ।

ਤਾਰਾ:—ਚਲ ਦੂਰ ਹੋ ਨਿਕਲ ਏਥੋਂ ਸਾਡੇ ਰੰਗ ਵਿਚ ਭੰਗ ਪਾ ਰਿਹਾ ਏਂ।

ਦੇਵ ਪ੍ਰਕਾਸ਼:—ਤਾਰਾ ! ਜਾਣ ਦੇ, ਛਡ ਸੋ ਵਿਚੋਂ ਇਹ ਚੀਜ਼ਾਂ ਕਲ ਆਪੇ ਹੋਰ ਆ ਜਾਣਗੀਆਂ ਕੋਈ ਗਲ ਨਹੀਂ।

ਝੰਡੂ:—ਸਰਕਾਰ ਨੂੰ ਰਬ ਦੂਣਾ ਦੇਵੇ ਆਪ ਨੂੰ ਕੀ ਪਰਵਾਹ ਏ।

ਫਤਾ:—ਖਾਨਦਾਨੀ ਆਦਮੀ ਨੇ ਕੋਈ ਐਸੇ ਵੈਸੇ ਥੋੜੇ ਹੀ ਨੇ।

ਝੰਡੂ:—ਜੇਹੜੇ ਰੰਗ ਸਰਕਾਰ ਦੇ ਸਮੇਂ ਵਿਚ ਵੇਖੇ ਨੇ ਮਰਨ ਤਕ ਨਹੀਂ ਭੁਲ ਸਕਦੇ।

ਚੰਦਰ ਭਾਨ:—ਆਦਮੀ ਦੀ ਕਦਰ ਵੀ ਬੜੀ ਕਰਦੇ ਨੇ।

ਭੌਂਦੂ:—(ਸ਼ਰਾਬ ਦੇ ਨਸ਼ੇ ਵਿਚ) ਤੁਸੀਂ ਸਭ ਕੱਚੇ ਖ਼ੁਸ਼ਾਮਦੀ ਹੋ। ਮੈਂ ਸੱਚ ਆਖਦਾ ਹਾਂ ਕਿ ਬਾਬੂ ਹੋਰੀਂ ਅਮੀਰੀ ਵਿਚ ਕਾਰੂੰ ਨਾਲੋਂ ਤੇ ਦਾਨ ਵਿਚ ਹਾਤਮ ਨਾਲੋਂ ਵੀ ਨੰਬਰ ਲੈ ਗਏ ਨੇ।

ਦੇਵ ਪ੍ਰਕਾਸ਼:—ਪੀਓ ਅਰ ਖ਼ੂਬ ਪੀਓ ! ਰੱਜ ਰੱਜਕੇ ਪੀਓ !!
ਇਹ ਜੀਵਨ ਮੁੜਕੇ ਹੱਥ ਨਹੀਂ ਜੇ ਆਉਣਾ।

(ਸਭ ਪੀਂਦੇ ਨੇ)

ਤਾਰਾ ! ਹੁਣ ਫੇਰ ਕੋਈ ਚੋਂਦੀ ਚੋਂਦੀ ਗਜ਼ਲ ਆਵੇ।

{ਛੰਡੂ ਤੇ ਫਤਾ ਸਾਜ ਵਜਾਉਂਦੇ ਨੇ
ਤੇ ਤਾਰਾ ਗਾਉਂਦੀ ਏ

ਵਾ ਸੁਬ੍ਹਾ ਦੀ ਦਿਲਬਰ ਤਾਈਂ,
ਇਹ ਗਲ ਜਾ ਸੁਣਾਈਂ।
ਇਸ਼ਕ ਤੇਰੇ ਨੇ ਚਾ ਰੁਲਾਇਆ,
ਸਾਨੂੰ ਥਾਈਂ ਥਾਈਂ।
ਮਸਤੀ ਹੁਸਨ ਮਹਬੂਬੀ ਅੰਦਰ,
ਝਾਤ ਨ ਮੈਂ ਵਲ ਪਾਂਦਾ।
ਵਿਚ ਵਛੋੜੇ ਬੁਲਬੁਲ ਵਾਂਙੂ,
ਮੈਂ ਪਿਆ ਕੁਰਲਾਂਦਾ।
ਕੀ ਜਾਣਾ ਕਿਉਂ ਖਾਲੀ ਹੁੰਦੇ,
ਮਹਿਰ ਪ੍ਰੀਤੋਂ ਸੋਹਣੇ।
ਬਾਂਕੇ ਕੱਦਾਂ ਕਾਲਿਆਂ ਨੈਣਾਂ,
ਵਾਲੇ ਦਿਲ ਨੂੰ ਮੋਹਣੇ।

ਹੁਸਨ ਤੇਰੇ ਵਿਚ ਹੋਰ ਨਾ ਜਾਪੇ,
ਵਟਾ ਐਬ ਇਕ ਰਾਈ।
ਇਕੋ ਘਾਟਾ ਨਜ਼ਰੀਂ ਆਵੇ,
'ਮਹਿਰ' ਵਫ਼ਾ ਨਹੀਂ ਕਾਈ।

(ਹੌਲੀ ਹੌਲੀ ਪੜਦਾ ਡਿਗਦਾ ਏ)



# ਐਕਟ ਦੂਸਰਾ

## ਝਾਕੀ ਤੀਸਰੀ

ਸੀਨ

(ਬਾਜ਼ਾਰ ਦਾ)

ਵੇਲਾ

(ਤਰਕਾਲਾਂ ਦਾ)

(ਮਦਨ ਦਾ ਗਾਉਂਦੇ ਹੋਏ ਆਉਣਾ)

ਭੰਨ ਬੋਤਲ ਤੋੜ ਪਿਆਲੇ ਨੂੰ ।
ਲੱਖ ਲਾਹਨਤ ਪੀਣੇ ਵਾਲੇ ਨੂੰ ।

---o---

ਜਿਸ ਪੁਰਸ਼ ਦੇ ਅੰਦਰ ਆਨ ਵੜੇ
ਇਨਸਾਨੋਂ ਇਹ ਹੈਵਾਨ ਕਰੇ
ਤੁਸੀਂ ਤਕੋ ਭੈੜੇ ਹਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ
ਇਹ ਅਕਲ ਨੂੰ ਜਿੰਦਰੇ ਲਾਂਦੀ ਏ

ਤੇ ਕੰਜਰਾਂ ਘਰੀਂ ਲਿਜਾਂਦੀ ਏ
ਕੋਈ ਲਾਏ ਨਾ ਮੂੰਹ ਮਤਵਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ
ਜਦ ਮਾਲ ਤੋਂ ਹੌਲੇ ਹੋ ਜਾਂਦੇ
ਸਭ ਪੈਸੇ ਠੇਕੇ ਖੋ ਜਾਂਦੇ
ਫਿਰ ਲੱਭਣ ਪੈਸੇ ਵਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ
ਫਿਰ ਲੈ ਲੈ ਕਰਜ਼ਾ ਪੀਂਦੇ ਨੇ
ਘਰ ਕੰਜਰਾਂ ਕੰਜਰ ਸਦੀਂਦੇ ਨੇ
ਤੁਸੀ ਤਕੋ ਭੈੜੇ ਹਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ
ਜਦ ਜਾਇਦਾਦ ਵੀ ਮੁੱਕ ਜਾਏ
ਤੇ ਕਰਜ਼ਾ ਮਿਲਣਾ ਰੁੱਕ ਜਾਏ
ਫਿਰ ਕਰਦੇ ਯਾਦ ਨੇ ਲਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ
ਇਹ ਪੀਰ ਪੈਸੇ ਦੀ ਰੰਡੀ ਏ
ਤੇ ਜ਼ਰ ਬਿਨ ਪੌਂਦੀ ਭੰਡੀ ਏ

ਹੁਣ ਕੱਢੋ ਏਥੋਂ ਸਾਲੇ ਨੂੰ
ਲੱਖ ਲਾਹਨਤ ਪੀਣੇ ਵਾਲੇ ਨੂੰ

(ਇਕ ਬੁਢ੍ਹਾ ਸ਼ਰਾਬੀ ਆਉਂਦਾ ਏ)

ਬੁਢ੍ਹਾ—(ਡਿੱਗਦਾ ਹੋਇਆ) ਭਈ, ਇਸ ਜ਼ਿੰਦਗਾਨੀ ਦਾ ਕੋਈ ਭਰੋਸਾ ਨਹੀਂ ! ਕੋਈ ਭਰੋਸਾ ਨਹੀਂ !! ਕੋਈ ਭਰੋਸਾ ਨਹੀਂ !!! ਮਤੇ ਸਾਹ ਆਵੇ ਕਿ ਨਾ ਆਵੇ ।

ਦੂਸਰਾ ਆਉਂਦਾ ਏ

ਦੂਸਰਾ—ਠੀਕ ! ਬਿਲਕੁਲ ਠੀਕ !! ਆ ਦਮ, ਦਮ ਆਇਆ ਤੇ ਆਦਮੀ ਨਹੀਂ ਤੇ ਮਿੱਟੀ ਦਾ ਮਾਧੋ ।

ਬੁਢ੍ਹਾ:—ਇਕ ਦਿਨ ਖਾਲੀ ਹਥ ਕੂਚ ਕਰਨਾ ਪਵੇਗਾ, ਖਾਨਾ ਖਲਾਣਾ ਸਭ ਏਥੇ ਰਹਿ ਜਾਇਗਾ । ਜ਼ਰ ਜ਼ੋਰੂ ਜ਼ਮੀਨ ਕੋਈ ਸਾਥ ਨਹੀਂ ਜਾਵੇਗੀ ।

ਦੂਸਰਾ:—ਚਾਰ ਦਿਨ ਜ਼ਿੰਦਗੀ ਦੇ ਮੌਜ ਵਿਚ ਕਟੋ, ਬਸ ਖ਼ੂਬ ਪੀਓ, ਖ਼ੂਬ ਪੀਓ, ਏਨੀ ਪੀਓ ਕਿ ਦੀਨ ਦੁਨੀਆਂ ਦੀ ਸੁਧ ਨਾ ਰਹੇ ।

ਮਦਨ:—ਵੇਖੋ ! ਇਹ ਸ਼ਰਾਬ ਖਾਨਾ ਖਰਾਬਏ, ਹਰ ਇਕ ਮਜ਼ਹਬ ਵਿਚ ਹਰਾਮ ਏਂ, ਅਸੀਂ ਤੁਸੀਂ ਗਰੀਬ

ਆਦਮੀ ਹਾਂ, ਜੇਹੜੇ ਪੈਸੇ ਸ਼ਰਾਬ ਤੇ ਉਜਾੜਦੇ ਹਾਂ ਉਹ ਪੈਸੇ ਸਾਡੇ ਘਰਾਂ ਦੇ ਬਹੁਤ ਕੰਮ ਸਵਾਰ ਸਕਦੇ ਹਨ। ਸੋ ਸਾਨੂੰ ਏਸ ਭੈੜੀ ਤੇ ਨੀਚ ਵਸਤੂ ਤੋਂ ਤੋਬਾ ਕਰਨੀ ਚਾਹੀਦੀ ਏ।

ਬੁੱਢਾ:—ਭਈ ਮੰਨਦੇ ਅਸੀਂ ਵੀ ਹਾਂ ਕਿ ਬੁਰੀ ਚੀਜ਼ ਏ, ਪਰ ਕੀ ਕੀਤਾ ਜਾਵੇ ਮੂੰਹ ਨੂੰ ਲਗੀ ਛੁਟਦੀ ਨਹੀਂ।

ਦੂਸਰਾ:—ਠੀਕ ਕਹਿੰਦੇ ਹੋ, ਭਾਈ ਬਿਲਕੁਲ ਠੀਕ ਕਹਿਦੇ ਹੋ, ਵੇਖੋ ਨਾ ਸਾਰੀ ਉਮਰ ਪੀਂਦੇ ਰਹੇ ਤੇ ਹੁਣ ਜਦ ਮਰਨ ਕਨਾਰੇ ਹਾਂ ਛੱਡ ਕੇ ਕੀ ਲੈਣਾ ਹੈ ?

[ਦੋਵੇਂ ਨਚਦੇ ਤੇ ਗਾਉਂਦੇ ਨੇ

ਪੀਵਾਂਗੇ ਜੀ ਪੀਵਾਂਗੇ,
ਖ਼ੂਬ ਪੀਵਾਂਗੇ ਪੀਵਾਂਗੇ।
ਪੀਵਾਂਗੇ ਜੀ ਪੀਵਾਂਗੇ,
ਖ਼ੂਬ ਪੀਵਾਂਗੇ ਪੀਵਾਂਗੇ।
ਇਹ ਹੈ ਨਾਵਾਂ ਰਤਨ ਪਿਆਰੇ,
ਪੀਂਦਿਆਂ ਹੀ ਦੁਖ ਹਟਦੇ ਸਾਰੇ।

ਪੀਵਾਂਗੇ ਜੀ ਪੀਵਾਂਗੇ,

ਖ਼ੂਬ ਪੀਵਾਂਗੇ ਪੀਵਾਂਗੇ।

(ਦੋਵੇਂ ਜਾਂਦੇ ਨੇ)

{ਦੋ ਸ਼ਾਹੂਕਾਰ ਵਖੋ ਵਖ ਪਾਸਿਆਂ ਵਲੋਂ ਆਉਂਦੇ ਨੇ ਤੇ ਗਲਾਂ ਕਰਦੇ ਨੇ, ਮਦਨ ਇਕਪਾਸੇ ਸੁਣਦਾ ਏ

ਇਕ ਸ਼ਾਹੂਕਾਰ:—ਰਾਮ ਰਾਮ ਸ਼ਾਹ ਜੀ ਰਾਮ ਰਾਮ।

ਦੂਸਰਾ ਸ਼ਾਸ਼ੂਕਾਰ:—ਆਓ ਜੀ ਸ਼ਾਹ ਜੀ ਰਾਮ ਰਾਮ।

ਪਹਿਲਾ:—ਸੁਣਾਓ ਜੀ ਜੇਠਾ ਮਲ ਜੀ, ਦੇਵ ਪਰਕਾਸ਼ ਦੇ ਰੁਪਏ ਦਾ ਕੀ ਬਣਾਇਆ ਜੇ।

ਜੇਠਾ ਮਲ:—ਕੀ ਬਨਾਉਣਾ ਸੀ ਫਗੂ ਸ਼ਾਹ ਜੀ, ਹਾਲੀ ਤੇ ਰੁਪਿਆ ਖੂਹ ਵਿਚ ਪਿਆਏ। ਰਬ ਈ ਏ ਜੇ ਵਸੂਲ ਕਰਾ ਦੇਵੇ ਤੇ!

ਫਗੂ ਸ਼ਾਹ:—ਪਰ ਸ਼ਾਹ ਜੀ ਕੁਝ ਸੋਚਿਆ ਤੇ ਹੋਵੇਗਾ ਨਾ।

ਜੇਠਾ ਮਲ:—ਸੋਚਣਾ ਕੀ ਏ! ਅਰਜੀ ਪਾਏ ਬਿਨਾ ਨਹੀਂ ਮਿਲ ਸਕਦਾ।

ਫਗੂ ਸ਼ਾਹ:—ਹੈ ਤੇ ਗਲ ਠੀਕ ਪਰ...........

ਜੇਠਾ ਮਲ:—ਪਰ ਕੀ ?

ਫਗੂ ਸ਼ਾਹ:—ਕੁਰਕ ਕੀ ਕਰਾਂਵੇਂਗਾ ?

ਜੇਠਾ ਮਲ:—ਲੈ ਇਹ ਵੀ ਕੋਈ ਵਡੀ ਗਲ ਦੇ, ਮੋਟਰ ਸੂ ਕੋਠੀ ਏ, ਬਾਕੀ ਸ਼ਹਿਰ ਵਾਲੇ ਮਕਾਨ ਨੇ। ਸਾਡਾ ਰੁਪਿਆ ਵਸੂਲ ਨਾ ਹੋਊ ?

ਫਗੂ ਸ਼ਾਹ:—ਪਰ ਸ਼ਾਹ ਜੀ ਮੈਂ ਸੁਣਿਆ ਏ ਕਿ ਕੋਠੀ ਉਹਨੇ ਉਸ ਵੇਸਵਾ ਦੇ ਨਾਂ ਤੇ ਲਾਈ ਹੋਈ ਏ, ਬਾਕੀ ਸ਼ਹਿਰ ਵਾਲੇ ਮਕਾਨ ਗਹਣੇ ਪਏ ਹੋਏ ਨੇ।

ਜੇਠਾ ਮਲ:—ਨਾ ਸਹੀ, ਜਦੋਂ ਵਰੰਟ ਗਿਰਫਤਾਰੀ ਲਿਆਕੇ ਸਾਮਣੇ ਕੀਤੇ ਤਾਂ ਆਪੇ ਕਿਤਿਓਂ ਪੈਦਾ ਕਰਕੇ ਦੇਊ ਤੇ ਜਾਂ ਜੇਲ੍ਹ ਦੀ ਹਵਾ ਖਾਊ।

ਫਗੂ ਸ਼ਾਹ:—ਮੁਸ਼ਕਲ ਈ ਗਲ ਏ !

ਜੇਠਾ ਮਲ:—ਚਲੋ ਜਿਥੇ ਸੌ ਉਥੇ ਇਕੋਤਰ ਸੌ, ਗਲ ਕੀ ਏ ਲਓ ਪੈਰੀ ਪਏ ਮਹਾਰਾਜ।

ਫਗੂ ਸ਼ਾਹ:—ਪੈਰੀ ਪਏ ਮਹਾਰਾਜ !

(ਦੋਵੇਂ ਜਾਂਦੇ ਨੇ)

ਮਦਨ:—ਕੀ ਦੇਵ ਪ੍ਰਕਾਸ਼ ਏਨਾਂ ਹੌਲਾ ਹੋ ਗਿਆ ਏ ਕਿ ਰੁਪੈ ਨਾ ਦੇਣ ਦੇ ਅਪ੍ਰਾਧ ਵਿਚ ਕੈਦ ਹੋ ਜਾਵੇਗਾ ? ਆਹ ! ਉਸ ਵੇਲੇ ਉਹਦਾ ਖਾਨ ਦਾਨ ਮਿਟੀ ਵਿਚ ਮਿਲ ਜਾਵੇਗਾ ?

(ਬਲਬੀਰ ਆਉਂਦਾ ਏ)

ਬਲਬੀਰ :—ਕੀ ਗਲ ਏ ਮਦਨ ! ਕੀਹਦਾ ਖਾਨ ਦਾਨ ਮਿਟੀ ਵਿਚ ਮਿਲ ਜਾਇਗਾ ?

ਮਦਨ :—ਸਾਡੇ ਦੋਸਤ ਦੇਵ ਪ੍ਰਕਾਸ਼ ਦਾ।

ਬਲਬੀਰ :—ਉਹ ਕਿਵੇਂ ?

ਮਦਨ :—ਤੁਹਾਡੇ ਆਉਣ ਤੋਂ ਕੁਝ ਸਮਾਂ ਪਹਿਲਾਂ ਸ਼ਹਿਰ ਦੇ ਉਘੇ ਸ਼ਾਹੂਕਾਰ ਇਹ ਮਤਾ ਪਕਾ ਰਹੇ ਸਨ ਕਿ ਦੇਵ ਪ੍ਰਕਾਸ਼ ਤੋਂ ਰੁਪਿਆ ਵਸੂਲ ਕਰਨ ਲਈ ਉਸਨੂੰ ਗ੍ਰਿਫਤਾਰ ਕਰਵਾ ਦਿਤਾ ਜਾਵੇ।

ਬਲਬੀਰ :—ਖ਼ਾਹ ! ਮਦਨ ਇਸ ਵਿਚ ਭਲਾ ਅਸੀਂ ਕੀ ਕਰ ਸਕਦੇ ਹਾਂ ਅਸੀਂ ਜੇ ਮਾਲਦਾਰ ਹੁੰਦੇ ਤਾਂ ਜਰੂਰ ਉਸਦੀ ਸਹੈਤਾ ਕਰਦੇ ?

ਮਦਨ:—ਤਾਂ ਕੀ ਸਾਡਾ ਮਿਤ੍ਰ ਗ੍ਰਿਫਤਾਰ ਹੋ ਜਾਵੇਗਾ।

ਬਲਬੀਰ :—ਹਾਂ ! ਉਸਨੂੰ ਜਰੂਰ ਠੋਕਰ ਲਗਣੀ ਚਾਹੀਦੀ ਏ ਤਾਕਿ ਉਹ ਸੁਧਰ ਜਾਵੇ ਤੇ ਭੈੜੇ ਕੰਮਾਂ ਤੋਂ ਕੰਨਾਂ ਨੂੰ ਹਥ ਲਾਵੇ।

(ਦੋਵੇਂ ਜਾਂਦੇ ਨੇ)

# ਐਕਟ ਦੂਸਰਾ

## ਝਾਕੀ ਚੌਥੀ

ਸੀਨ

{ ਦੇਵ ਪ੍ਰਕਾਸ਼ ਦਾ ਆਪਣੇ ਕਮਰੇ ਵਿਚ ਇਕੱਲੇ ਬੈਠੇ ਵਖਾਲੀ ਦੇਣਾ }

ਦੇਵ ਪ੍ਰਕਾਸ਼:—ਹੈਂ ਇਹ ਕੀ ! ਅਜ ਮੇਰੀ ਖਬੀ ਅੱਖ ਕਿਉਂ ਫਰਕ ਰਹੀ ਏ। ਕਲ ਨੌਕਰ ਪਿਆ ਆਖਦਾ ਸੀ ਸੇਠ ਜੇਠਾ ਮਲ ਨੇ ਦਾਵਾ ਕਰਕੇ ਡਿਗਰੀ ਭੀ ਲੈ ਲਈਏ। ਪਰ ਇਹ ਕਿਸਤਰ੍ਹਾਂ ਹੋ ਸਕਦਾ ਏ, ਮੈਨੂੰ ਤੇ ਕੋਈ ਸਮਣ ਵੀ ਨਹੀਂ ਆਏ, ਇਹ ਬਿਲਕੁਲ ਝੂਠ ਏ, ਇਹ ਗਲ ਕਦੀ ਨਹੀਂ ਹੋਸਕਦੀ। ਸਰਕਾਰ ਅੱਨ੍ਹੀਂ ਤੇ ਨਹੀਂ ਮੈਨੂੰ ਸਦੇ ਬਿਨਾਂ ਹੀ ਡਿਗਰੀ ਕਰ ਦੇਵੇ। ਇਹ ਕਦੀ ਨਹੀਂ ਹੋ ਸਕਦਾ ਅਜੇ ਮਹੀਨੇ ਦੀ ਗਲ ਏ ਕਿ ਸ਼ਾਹ ਹੋਰੀਂ ਆਖਦੇ ਸਨ, ਪੁਤ੍ਰ ਤੰਗ ਨਾ ਹੋਵੀਂ ਲੋੜ ਪਈ ਤਾਂ ਬਿਨਾ ਸ਼ਕ ਰੁਪੈ ਮੰਗਾ ਲਵੀਂ

ਝੁਕੀਂ ਨਾਂ, ਨਹੀਂ ਮੇਰੀ ਤਬੀਅਤ ਇਹ ਗਲ ਨਹੀਂ ਮੰਨਦੀ।

{ਉਠਕੇ ਗਿਲਾਸ ਵਿਚ ਇਕ ਪੈਗ ਸ਼ਰਾਬ ਦਾ ਪਾਕੇ ਆਖਦਾ ਏ

ਹੇ ਮੇਰੇ ਦੁਖ ਸੁਖ ਦੇ ਸਾਂਝੀਵਾਲ ਪਿਆਲੇ ਆ ਮੇਰੇ ਅੰਦਰ ਪਰਵੇਸ਼ ਕਰਕੇ ਮੈਨੂੰ ਏਸ ਦੁਖ ਤੋਂ ਛੁਡਾ ਤੇ ਉਹ ਮਸਤੀ ਲਿਆ ਕਿ ਬਸ.........

(ਗਟ ਗਟ ਪੀ ਜਾਂਦਾ ਏ)

[ਬਲਬੀਰ ਆਉਂਦਾ ਏ]

ਬਲਬੀਰ:—ਪੈਰੀਂ ਪਏ ਮਹਾਰਾਜ।

ਦੇਵ ਪ੍ਰਕਾਸ਼:—ਆਈਏ ਮਿਸਟਰ ਬਲਬੀਰ ਕੀ ਹਾਲ ਏ? ਅਜ ਕਿਵੇਂ ਭੁਲਿਆ ਭਟਕਿਆ ਆ ਵੜਿਆ ਏਂ।

ਬਲਬੀਰ:—ਇਕ ਜ਼ਰੂਰੀ ਕੰਮ ਸੀ।

ਦੇਵ ਪ੍ਰਕਾਸ਼:—ਦਸੋ ਹੁਕਮ ਕਰੋ।

ਬਲਬੀਰ:—ਮੈਨੂੰ ਪੰਜ ਹਜ਼ਾਰ ਰੁਪੈ ਦੀ ਲੋੜ ਏ ਪਰ ਹੁਣੇਂ ਚਾਹੀਦਾ ਏ।

ਦੇਵ ਪ੍ਰਕਾਸ਼:—ਹੁਣ ਤੇ ਮੁਸ਼ਕਲ ਏ, ਕਲ ਹੋ ਸਕਦਾ ਏ, ਕਿਉਂਕਿ ਤੁਹਾਡੇ ਕੋਲੋਂ ਲੁਕਾ ਕਾਹਦਾ ਏ ਮਕਾਨ ਦਾ ਸੌਦਾ ਹੋ ਰਿਹਾ ਏ ਰੁਪਿਆ ਮਿਲ

ਗਿਆ ਤਾਂ ਹਿਸੇ ਆਉਂਦਾ ਤੁਸਾਂ ਵੀ ਲੈ ਜਾਣਾ।

ਬਲਬੀਰ:—ਪਰ ਬੈਂਕ ਵਾਲੇ ਰੁਪੈ ਕੌਣ ਖਾਗਿਆ ?

ਦੇਵ ਪ੍ਰਕਾਸ਼:—ਖਾਣਾ ਕਿਨ ਸੀ ਐਵੇਂ ਘਾਟਿਆਂ ਵਿਚ ਹੀ ਉਜੜ ਗਿਆ ਏ।

ਬਲਬੀਰ:—ਤੇ ਬਾਕੀ ਜਾਇਦਾਦ।

ਦੇਵ ਪ੍ਰਕਾਸ਼:—ਬਾਕੀ ਕੁਝ ਨਹੀਂ।

ਬਲਬੀਰ:—ਪ੍ਰਕਾਸ਼ ! ਮੈਨੂੰ ਰੁਪੈ ਦੀ ਕੋਈ ਲੋੜ ਨਹੀਂ, ਮੈਂ ਤਾਂ ਏਸ ਲਈ ਆਇਆ ਸਾਂ ਕਿ ਤੁਹਾਨੂੰ ਸੁਚੇਤ ਕਰ ਦਿਆਂ ਕਿ ਤੇਰੇ ਨਾਲ ਇਕਠਾ ਖਾਣ ਪੀਣ ਵਾਲੇ ਤੇਰੇ ਮਿਤ੍ਰ ਸੇਠ ਜੇਠਾ ਮੱਲ ਨੂੰ ਚੁਕ ਰਹੇ ਹਨ ਕਿ ਤੇਰੇ ਪਲੇ ਕੱਖ ਨਹੀਂ ਰਿਹਾ, ਸੋ ਉਹ ਨਾਲਸ਼ ਕਰਕੇ ਰੁਪੈ ਵਸੂਲ ਕਰੇ।

ਦੇਵ ਪ੍ਰਕਾਸ਼:—ਨਹੀਂ ! ਨਹੀਂ !! ਇਹ ਕਦੇ ਨਹੀਂ ਹੋ ਸਕਦਾ ਮੇਰੇ ਮਿਤ੍ਰ ਮੇਰੇ ਵਰੁਧ ਕੋਈ ਗੱਲ ਨਹੀਂ ਕਰ ਸਕਦੇ।

ਬਲਬੀਰ:—ਅਫ਼ਸੋਸ ਕਿ ਤੁਸੀਂ ਧਨ ਦੇ ਨਾਲ ਅਕਲ ਵੀ ਗਵਾ ਬੈਠੇ ਹੋ ? ਦੋਸਤ ਤੇ ਦੁਸ਼ਮਨ ਵਿਚ

ਤਮੀਜ਼ ਨਹੀਂ ਕਰ ਸਕਦੇ।

ਦੇਵ ਪ੍ਰਕਾਸ਼:—ਆ ਹਾ ! ਦੋਸਤ ਆਇਆ ਜੇ !

ਬਲਬੀਰ:—ਅਫਸੋਸ ਕਿ ਤੇਰੇ ਖਾਊ ਯਾਰਾਂ ਨੇ ਆਪਣਾ ਜਾਦੂ ਪੂਰਾ ਚਲਾਇਆ ਹੈ।

ਦੇਵ ਪ੍ਰਕਾਸ਼—ਤੁਸੀਂ ਮੇਰੇ ਦੋਸਤਾਂ ਤੇ ਇਹ ਤੋਹਮਤ ਨਹੀਂ ਲਾ ਸਕਦੇ।

ਬਲਬੀਰ:—ਮੈਂ ਜੋ ਕੁਝ ਕਹ ਰਿਹਾ ਹਾਂ ਠੀਕ ਏ ਕਿ ਤੇਰੇ ਦੋਸਤ ਪਰਲੇ ਦਰਜੇ ਦੇ ਕਮੀਨੇ ਤੇ ਖਾਊ ਯਾਰ ਨੇ।

ਦੇਵ ਪ੍ਰਕਾਸ਼:—ਬਸ ! ਬਸ !! ਜ਼ਬਾਨ ਨੂੰ ਸੰਭਾਲ, ਐਵੇਂ ਕਿਸੇ ਦੀ ਸ਼ਾਨ ਵਿਚ ਮੰਦੇ ਬਚਨ ਨਹੀਂ ਬੋਲੀ ਦੇ।

ਬਲਬੀਰ:—ਆਹ ! ਤੁਹਾਡੀਆਂ ਅਖਾਂ ਉਸ ਵੇਲੇ ਖੁਲਣਗੀਆਂ ਜਦੋਂ ਤੁਹਾਡੇ ਹਥਾਂ ਵਿਚ ਹਥਕੜੀਆ ਤੇ ਪੈਰਾਂ ਵਿਚ ਬੇੜੀਆਂ ਹੋਣਗੀਆਂ।

ਦੇਵ ਪ੍ਰਕਾਸ਼:—ਬਸ ਜੀ ਬਸ ! ਤੁਹਾਡਾ ਮੇਰਾ ਕੋਈ ਵੰਡ ਵਿਹਾਰ ਨਹੀਂ ਸੋ ਮੇਰੇ ਮਕਾਨ ਤੋਂ ਫੌਰਨ ਚਲੇ ਜਾਓ ਨਹੀਂ ਤੇ...........

ਬਲਬੀਰ—ਗੁਸੇ ਵਿਚ ਨਾ ਆਓ, ਠੰਢੇ ਦਿਲ ਨਾਲ ਵਿਚਾਰੋ, ਲਓ ਹੁਣ ਮੈਂ ਜਾਂਦਾ ਹਾਂ ਤੇ ਤਦੋਂ ਆਪ ਨੂੰ ਮਿਲਾਂਗਾ ਜਦੋਂ ਤੁਸੀਂ ਸਚੇ ਤੇ ਖਾਊ ਦੋਸਤ ਵਿਚ ਫਰਕ ਅਨਭਵ ਕਰਨ ਯੋਗ ਹੋ ਜਾਓਗੇ।

(ਜਾਂਦਾ ਏ)

ਦੇਵ ਪ੍ਰਕਾਸ਼:—ਚੰਗਾ ਦੋਸਤ ਏ ! ਸਾਰਾ ਮਜ਼ਾ ਮਾਰ ਦਿਤਾ ਸੋ ਚਲੋ ਤਾਰਾ ਕੋਲੋਂ ਕੋਈ ਗਜ਼ਲ ਸੁਣ ਆਈਏ ਤਾਕਿ ਦਿਲ ਹੋਰਥੇ ਪਵੇ।

(ਜਾਂਦਾ ਏ)



# ਐਕਟ ਦੂਸਰਾ

## ਝਾਕੀ ਪੰਜਵੀਂ

**ਸੀਨ**

(ਤਾਰਾ ਵੇਸਵਾ ਦੇ ਮਕਾਨ ਦੇ ਇਕ ਕਮਰੇ ਵਿਚ ਕਾਊਚ ਤੇ ਦੇਵ ਪ੍ਰਕਾਸ਼ ਦਾ ਬੈਠੇ ਵਖਾਲੀ ਦੇਣਾ ਤੇ ਫਤੇ ਝੰਡੂ ਦਾ ਸਾਜ ਵਜਾਉਂਦੇ ਤੇ ਤਾਰਾ ਦਾ ਗਾਉਂਦੇ ਵਖਾਲੀ ਦੇਣਾ।)

**ਵੇਲਾ**

(ਦਿਨ ਦੇ ਚਾਰ ਵਜੇ ਦਾ)

ਤਾਰਾ :—

ਪਾ ਪਾ ਵਲ ਡਰਾਵਣ ਮੈਨੂੰ,
ਕੇਸ ਬਿਸ਼ੀਅਰ ਕਾਲੇ, ਹਿਤ ਥੀਂ ਪਾਲੇ।
ਬ੍ਰਿਹਾ ਦੇ ਵਿਚ ਤੇਰੇ ਅੜਿਆ,
ਖਾਵੇ ਖੂਨ ਉਛਾਲੇ, ਪੈ ਗਏ ਛਾਲੇ।
ਲੂੰ ਕੰਡੇ ਹੋ ਤੀਰਾਂ ਵਾਂਙੂ,
ਵਜਣ ਵਾਂਗਰ ਭਾਲੇ, ਮੰਦੇ ਹਾਲੇ।
ਵੇਖ ਲਿਆ ਏ ਇਸ਼ਕੇ ਪੈਕੇ,
ਪੀਣੇ ਪ੍ਰੇਮ ਪਿਆਲੇ, ਨਹੀਂ ਸੁਖਾਲੇ।

{ਇਕ ਦੋ ਸਪਾਹੀਆਂ ਦਾ ਤੇ
ਸ਼ਾਹੂਕਾਰ ਦਾ ਆਉਣਾ

ਸਪਾਹੀ:—ਕੀ ਦੇਵ ਪ੍ਰਕਾਸ਼ ਤੁਹਾਡਾ ਹੀ ਨਾਂ ਏਂ ?

ਦੇਵ ਪ੍ਰਕਾਸ਼:—ਫਰਮਾਓ।

ਸਪਾਹੀ:—ਤੁਹਾਡਾ ਵਾਰੰਟ ਗ੍ਰਿਫਤਾਰੀ ਹੈ।

ਦੇਵ ਪ੍ਰਕਾਸ਼:—ਹੈਂ ਮੇਰਾ ਵਾਰੰਟ ਗਿਫਤਾਰੀ ?

ਸਪਾਹੀ:—ਹਾਂ! ਹਾਂ !! ਤੁਹਾਡਾ ਵਾਰੰਟ ਗ੍ਰਿਫਤਾਰੀ (ਸਾਥੀਆਂ ਨੂੰ) ਗ੍ਰਿਫਤਾਰ ਕਰ ਲਓ।

(ਸਪਾਹੀ ਹਥਕੜੀ ਲਾਲੈਂਦੇ ਨੇ)

ਦੇਵ ਪ੍ਰਕਾਸ਼:—ਕੋਈ ਅਪਰਾਧ ?

ਸਪਾਹੀ:—ਅਪ੍ਰਾਧ ! ਅਪ੍ਰਾਧ ਕੁਝ ਨਹੀਂ, ਜੇ ਤੁਸੀਂ ਸੇਠ ਜੇਠਾ ਮਲ ਦਾ ਰੁਪਿਆ ਚੁਕਾ ਦਿਓ ਤਾਂ ਅਸੀਂ ਹੁਣੇ ਹੀ ਛਡ ਜਾਣ ਨੂੰ ਤਿਆਰ ਹਾਂ !

ਦੇਵ ਪ੍ਰਕਾਸ਼:—ਤਾਰਾ ! ਜਾ ਜਾਕੇ ਏਨ੍ਹਾਂ ਨੂੰ ਰੁਪਿਆ ਲਿਆ ਦੇ।

ਤਾਰਾ:—ਹੈਂ ਮੇਰੇ ਕੋਲ ਰੁਪਿਆ?

ਦੇਵ ਪ੍ਰਕਾਸ਼:—ਤਾਰਾ ! ਅੱਜੇ ਕਲ ਮੈਂ ਤੈਨੂੰ ਰੁਪਿਆਂ ਦੀ ਥੈਲੀ ਦਿਤੀ ਸੀ ਜਿਸ ਵਿਚ ਘਟੋ ਘਟ ਪੰਜ ਹਜ਼ਾਰ ਰੁਪਿਆ ਹੋਵੇਗਾ।

ਤਾਰਾ:—ਆ ਹਾ ! ਉਹ ਬੈਂਕ ਸਮਝ ਕੇ ਜਮਾਂ ਕਰਾਇਆ

ਹੋਵੇਗਾ ਜੇ !

ਦੇਵ ਪ੍ਰਕਾਸ਼:—ਤਾਰਾ ਤੰਗ ਨਾ ਕਰ, ਜੇ ਮੈਂ ਕੈਦ ਹੋ ਗਿਆ ਤਾਂ ਮੇਰੇ ਖਾਨ ਦਾਨ ਦੀ ਨਕ ਕਟ ਜਾਵੇਗੀ।

ਤਾਰਾ :—ਤੇ ਫੇਰ ਮੈਂ ਕੀ ਆਖਾਂ ! ਇਸ ਵਿਚ ਮੇਰਾ ਕੀ ਦੋਸ਼ ?

ਦੇਵ ਪ੍ਰਕਾਸ਼:—ਦੋਸ਼ ?

ਤਾਰਾ:—ਬਸ ! ਬਸ !! ਬਹੁਤਾ ਬੋਲਣ ਦੀ ਕੋਈ ਲੋੜ ਨਹੀਂ (ਸਪਾਹੀਆਂ ਨੂੰ) ਮੇਹਰਬਾਨੀ ਕਰਕੇ ਏਸਨੂੰ ਮੇਰੇ ਮਕਾਨ ਤੋਂ ਬਾਹਰ ਲੈ ਜਾਓ ਤੇ ਬਾਹਰ ਜਾਕੇ ਇਹ ਝਗੜਾ ਕਰੋ।

ਦੇਵ ਪ੍ਰਕਾਸ਼:—ਤੂੰ ਮਕਾਨ ਦੀ ਕੀ ਲਗਨੀ ਏ ? ਮਕਾਨ ਮੇਰਾ ਹੈ, ਲਓ ਜੀ ! ਮੈਂ ਏਸ ਡਿਗਰੀ ਦੇ ਬਦਲੇ ਇਹ ਮਕਾਨ ਕੁਰਕ ਕਰਵਾਉਂਦਾ ਹਾਂ।

ਤਾਰਾ:—ਆ ਹਾ ! ਕਿਉਂ ਜੀ ਤੁਸੀਂ ਮਕਾਨ ਦੇ ਕਦ ਮਾਲਕ ਸਾਓ ? ਮਕਾਨ ਦੀ ਮਾਲਕਾ ਮੈਂ ਹਾਂ ਇਸ ਵਲ ਕੈਰੀ ਅਖ ਕਰਕੇ ਕੋਈ ਨਹੀਂ ਤਕ ਸਕਦਾ।

ਦੇਵ ਪ੍ਰਕਾਸ਼:—ਹੈ ! ਮੈਂ ਇਹ ਕੀ ਸੁਣ ਰਿਹਾ ਹਾਂ ?

ਤਾਰਾ:—ਇਹ ਅਜ ਕੋਈ ਨਵੀਂ ਗਲ ਨਹੀਂ।

ਦੇਵ ਪ੍ਰਕਾਸ਼:—ਤਾਰਾ! ਮੈਨੂੰ ਬੇ ਇਜ਼ਤ ਨਾ ਕਰ। ਹਛਾ ਮੈਨੂੰ ਫੇਰ ਕੁਝ ਕਰਜ਼ ਦੇ ਦੇ।

ਤਾਰਾ:—ਰੰਡੀ ਕਰਜ਼ੇ ਦਾ ਹਸਾਬ ਨਹੀਂ ਰਖ ਸਕਦੀ।

ਦੇਵ ਪ੍ਰਕਾਸ਼:—(ਨਰਾਸ ਹੋਕੇ) ਤਾਰਾ! ਦਾਨ ਵਜੋਂ ਹੀ ਰੁਪਿਆ ਦੇ ਕੇ ਮੇਰੀ ਇਜ਼ਤ ਬਚਾ ਮੈਂ ਸਾਰੀ ਉਮਰ ਤੇਰਾ ਅਹਿਸਾਨ ਨਹੀਂ ਭੁਲਾਵਾਂਗਾ।

ਤਾਰਾ:—ਦਾਨ! ਦਾਨ ਲੂਲ੍ਹੇ ਲੰਗੜਿਆਂ ਨੂੰ ਦਿਤਾ ਜਾਂਦਾ ਹੈ, ਤੇਰੇ ਜਹੇ ਅਮੀਰ ਆਦਮੀਆਂ ਨੂੰ ਨਹੀਂ।

ਦੇਵ ਪ੍ਰਕਾਸ਼:—(ਗੁਸੇ ਵਿਚ ਆਕੇ) ਓ ਹਰਾਮ ਜ਼ਾਦੀ! ਤੂੰ ਮੇਰੇ ਨਾਲ ਪ੍ਰੇਮ ਜਿਤਾ ਕੇ ਮੇਰਾ ਸਾਰਾ ਮਾਲ ਧਨ ਹੜਪ ਕਰ ਲਿਆ ਤੇ ਅਜ...

ਤਾਰਾ:—(ਗਲ ਟੁਕਕੇ) ਬਸ! ਬਸ!! ਕਚੀ ਲਸੀ ਵਾਂਗ ਵਧਦਾ ਨਾ ਜਾ। ਮੈਨੂੰ ਤੇਰੇ ਨਾਲ ਪਿਆਰ ਨਹੀਂ ਸੀ ਤੇਰੇ ਰੁਪੈ ਨਾਲ ਸੀ। ਮੈਂ ਆਪਣੀ ਇਜ਼ਤ, ਆਬਰੂ ਤੇ ਸਰੀਰ ਤੇਰੇ ਹਵਾਲੇ ਕੀਤਾ ਏਸ ਲਈ ਨਹੀਂ ਕਿ ਤੇਰੇ ਪਾਸੋਂ ਲਿਆ ਹੋਇਆ ਮਾਲ ਮੁੜ ਤੇਰੇ ਹਵਾਲੇ ਕਰ ਦਿਆਂ,

ਇਹ ਮਕਾਨ ਤੇ ਧਨ ਕੇਵਲ ਏਸ ਲਈ ਇਕੱਠੇ ਕੀਤੇ ਗਏ ਹਨ ਕਿ ਜਦੋਂ ਮੇਰੀ ਜਵਾਨੀ ਢਲ੍ਹ ਜਾਵੇ ਤੇ ਤੇਰੇ ਵਰਗੇ ਉਲੂ ਮੇਰੇ ਜਾਲ ਵਿਚ ਨਾ ਫਸ ਸੱਕਣ ਤਾਂ ਏਸ ਰੁਪੈ ਨਾਲ ਆਪਣਾ ਝਟ ਲੰਘਾਵਾਂ।

ਸਪਾਹੀ:—ਯਾਰ ਬੜੀ ਅਕਲ ਮੰਦ ਤੀਵੀਂ ਏਂ।

ਸ਼ਾਹੂਕਾਰ:—ਚਲੋ ਲੈ ਚਲੋ ਕੀ ਵੇਖਦੇ ਹੋ ?

(ਸਪਾਹੀ ਦੇਵ ਪ੍ਰਕਾਸ਼ ਨੂੰ ਲੈਕੇ ਚਲੇ ਜਾਂਦੇ ਨੇ ਤੇ ਪਿਛੇ ੨ ਫਤਾ ਤੇ ਛੰਡੂ ਵੀ ਚਲੇ ਜਾਂਦੇ ਨੇ)

ਤਾਰਾ:—ਬੇਵਕੂਫ ! ਮੇਰੇ ਕੋਲੋਂ ਕਰਜ਼ਾ ਲਾਹੁਣ ਦੀ ਆਸ ! ਭਲਾ ਅਸੀਂ ਰੰਡੀਆਂ ਕਿਸੇ ਦਾ ਮਾਲ ਲੈਕੇ ਮੋੜ ਦੇਈਏ ਤਾਂ ਸਾਨੂੰ ਵੇਸਵਾ ਕੌਣ ਆਖੇ, ਅਸੀਂ ਪੈਸੇ ਦੀ ਖਾਤਰ ਜਿਸਨੂੰ ਮੂੰਹ ਲਾਉਣ ਤੇ ਜੀ ਨਹੀਂ ਕਰਦਾ ਉਸਨੂੰ ਆਪਣੀ ਬਗਲ ਵਿਚ ਬਠਾਂਦੀਆਂ ਹਾਂ ਫੇਰ ਭਲਾ ਪੈਸਾ ਇੰਜ ਕਿਸਤਰ੍ਹਾਂ ਦੇ ਦਿਤਾ ਜਾਵੇ ! ਚਲੋ ਇਕ ਦਾ ਤੇ ਸਫਾਇਆ ਹੋਗਿਆ ਹੁਣ ਕਿਸੇ ਨਵੇਂ ਮੁਰਗੇ ਦੀ ਭਾਲ ਕਰੀਏ।

(ਚੰਦਰਭਾਨ ਆਉਂਦਾ ਏ)

ਚੰਦਰਭਾਨ:—ਵਾਹਵਾਹ ! ਖ਼ੂਬ ਮਾਰਿਆ! ਸਦਕੈ ਮੇਰੀ ਜਾਨ ! ਹੁਣ ਮੌਜਾਂ ਹੀ ਮੌਜਾਂ ਨੇ। ਖ਼ੂਬ ਗੁਜ਼ਰੇਗੀ। ਕੁਝ ਚਿਰ ਤੇ ਵਿਚਾਰਾ ਜੇਹਲ ਦੀ ਹਵਾਂ ਖਾਇਗਾ। ਆ ਪਿਆਰੀ ਤਾਰਾ ਆ ਜ਼ਰਾ......

ਤਾਰਾ:—(ਗਲ ਟੁਕਕੇ) ਕਿਉਂ ਜੀ ! ਤੁਸੀਂ ਕੌਣ ਹੋ ਜੇਹੜੇ ਇਸ ਤਰ੍ਹਾਂ ਪਰਾਏ ਦੇ ਮਕਾਨ ਤੇ ਆ ਚੜ੍ਹੇ ਹੋ।

ਚੰਦਰਭਾਨ:—ਤਾਰਾ ! ਕੀ ਤੂੰ ਮੈਨੂੰ ਨਹੀਂ ਪਛਾਣਿਆਂ ! ਹਾ ਹਾ ਹਾ। (ਹਸਦਾ ਏ)

ਤਾਰਾ:—ਨਹੀਂ ਜੀ। ਮੈਨੂੰ ਕੀ ਪਤਾ ਏ ਕਿ ਤੁਸੀਂ ਕੌਣ ਹੋ ?

ਚੰਦਰਭਾਨ:—ਮੈਂ !

ਤਾਰਾ:—ਹਾਂ !

ਚੰਦਰਭਾਨ:—ਮੈਂ ਤੇਰਾ ਸ਼ੈਦਾਈ ਤੇ ਏਸ ਕਮਾਈ ਦਾ ਸਾਂਝੀਵਾਲ।

ਤਾਰਾ:—ਮਤਲਬ ?

ਚੰਦਰਭਾਨ:—ਮਤਲਬ ਸਾਫ ਏ।

ਤਾਰਾ:—ਬਸ ਜੀ ਬਸ ! ਮੇਰੇ ਮਕਾਨ ਤੋਂ ਫੌਰਨ ਚਲੇ

ਜਾਓ ਨਹੀਂ ਤੇ ਹੁਣੇ ਪੁਲਸ ਨੂੰ ਬਲਾਉਂਦੀ ਹਾਂ ਤੇ ਪਰਾਈ ਤ੍ਰੀਮਤ ਨਾਲ ਲੜਾਈ ਦਾ ਮਜ਼ਾ ਚਖਾਉਂਦੀ ਹਾਂ।

ਚੰਦਰਭਾਨ:—ਓ ਬਦਕਾਰ ! ਹਰਾਮਜ਼ਾਦੀ ! ਬਿਲੀ ਸ਼ੀਂਹ ਪੜ੍ਹਾਇਆ ਤੇ ਉਹ ਉਸੇ ਨੂੰ ਖਾਣ ਆਇਆ ਮੇਰੇ ਨਾਲ ਨੌਂ ਤੇਰਾਂ ?

ਤਾਰਾ:—ਕੋਈ ਹੈ ?

ਚੰਦਰਭਾਨ:—ਹਾਂ ਮੈਂ ਹਾਂ ਦਸ ਕੀ ਆਖਨੀ ਏਂ।

ਤਾਰਾ:—ਬਸ ਜੀ ਬਸ ! ਫੌਰਨ ਮੇਰੇ ਮਕਾਨ ਤੋਂ ਬਾਹਰ ਹੋ ਜਾਓ। ਨਹੀਂ ਤੇ ਹੁਣੇ ਧਕੇ ਮਰਵਾਕੇ ਕਢ ਦਿਆਂਗੀ।

ਚੰਦਰਭਾਨ:—ਹੁਸ਼ਿਆਰ ਹੋ ਜਾ। ਤੈਨੂੰ ਏਸ ਸਲੂਕ ਦਾ ਇਨਾਮ ਦਿਆਂ।

[ਛੁਰੀ ਕਢਕੇ ਤਾਰਾ ਨੂੰ ਮਾਰਦਾ ਹੈ

ਤਾਰਾ:—ਹਾਏ ਮੈਂ ਮਰੀ (ਡਿਗਦੀ ਏ)।

(ਪੜਦਾ ਡਿਗਦਾ ਏ)

# ਐਕਟ ਤੀਸਰਾ

## ਝਾਕੀ ਪਹਿਲੀ

**ਸੀਨ**

(ਪ੍ਰੇਮਲਤਾ ਦਾ ਇਕ ਮਮੂਲੀ ਜਹੇ ਮਕਾਨ ਵਿਚ ਪਾਟੇ ਪੁਰਾਣੇ ਕਪੜੇ ਪਾਈ ਵਖਾਲੀ ਦੇਣਾ)

**ਵੇਲਾ**

(ਰਾਤ ਦੇ ੭ ਵਜੇ ਦਾ)

ਪਰੇਮਲਤਾ:—ਹੇ ਈਸ਼ਵਰ ! ਮੈਂ ਕੀ ਕਰਾਂ ! ਇਹ ਭੈੜੀਆਂ ਭੈੜੀਆਂ ਸ਼ਕਲਾਂ ਫਿਲਮ ਵਾਂਗ ਮੇਰੀਆਂ ਅਖਾਂ ਅਗੇ ਆ ਆ ਕੇ ਮੈਨੂੰ ਡਰਾ ਰਹੀਆਂ ਨੇ। ਅਜ ...ਮੇਰਾ ਦਿਲ...ਉਦਾਸ ਕਿਉਂ ਏ ? ਬਥੇਰਾ ਹੌਸਲਾ ਕਰਨੀ ਆਂ, ਧਿਆਨ ਹੋਰ ਦਾ ਹੋਰ ਪਾਸੇ ਪਾਂਉਂਨੀਆਂ ਪਰ ਦਿਲ ਨੂੰ ਧੀਰਜ ਨਹੀਂ ਆਉਂਦੀ। ਪਤਾ ਨਹੀਂ ਪ੍ਰੀਤਮ ਤੇ ਕੀ ਬੀਤ ਰਹੀਆਂ ਹੋਣਗੀਆਂ! ਪਤਾ ਨਹੀਂ ਉਹ ਕਿਥੇ

ਹੋਣਗੇ ? ਹੈਂ ਓਹ ਚੰਡਾਲ ਮੇਰੇ ਮਕਾਨ ਤੇ ਵੀ ਆ ਗਿਆ ! ਹੇ ਈਸ਼ਵਰ ਬਚਾ।

{ਦੋਹਾਂ ਹਥਾਂ ਨਾਲ ਮੂੰਹ ਲੁਕਾ ਲੈਂਦੀ ਏ

(ਚੰਦਰ ਭਾਨ ਆਉਂਦਾ ਏ)

ਚੰਦਨ ਭਾਨ:—ਪਿਆਰੀ ਲਤਾ ! ਵੇਖ ਮੈਂ ਤੇਰਾ ਸ਼ੌਦਾਈ ਕਿਨੇ ਦੁਖ ਝਲਕੇ ਤੇਰੇ ਤਕ ਪੁਜਾ ਹਾਂ, ਹਠ ਨਾ ਕਰ। ਇਕ ਵਾਰ ਮੇਰੀ ਵਲ ਜ਼ਰਾ ਮੂੰਹ ਅਗੋਂ ਹਥ ਹਟਾ ਕੇ ਤਕ ਤਾਂ ਸਹੀ, ਏਨ੍ਹਾਂ ਕਹਰ ਨਾ ਕਰ। ਮੈਂ ਮਰ ਰਿਹਾ ਹਾਂ।

ਪਰੇਮਲਤਾ:—ਖ਼ਬਰਦਾਰ ਪਾਪੀ ! ਬਹੁਤੀਆਂ ਗੱਲਾਂ ਨਾ ਬਣਾ ਨਹੀਂ ਤੇ ਏਸ ਦਾ ਫਲ ਭੈੜਾ ਨਿਕਲੇਗਾ।

ਚੰਦਰ ਭਾਨ:—ਇਸ ਦਾ ਫਲ ਭੈੜਾ ਕਦੀ ਨਹੀਂ ਹੋ ਸਕਦਾ, ਕਿਉਂਕਿ ਮੈਂ ਸਾਰੇ ਕੰਡੇ ਸਾਫ ਕਰ ਆਇਆ ਹਾਂ।

ਪਰੇਮਲਤਾ:—ਮਤਲਬ ?

ਚੰਦਰ ਭਾਨ:—ਮਤਲਬ ਸਾਫ ਏ, ਕਿ ਤੇਰਾ ਪਤੀ ਇਕ ਸ਼ਾਹੂ-ਕਾਰ ਦੇ ਰੁਪੈ ਨਾ ਦੇਣ ਦੇ ਅਪਰਾਧ ਵਿਚ ਤਾਰਾ ਦੇ ਮਕਾਨ ਤੋਂ ਗ੍ਰਿਫਤਾਰ ਹੋ ਚੁਕਾ ਏ

ਤੇ ਉਸਦੀ ਪਿਆਰੀ ਤਾਰਾ ਡਾਹਡੀ ਜ਼ਖਮੀਂ ਹੋ ਚੁਕੀ ਏ ਅਰ ਬਚ ਨਹੀਂ ਸਕਦੀ। ਸੋ ਹੁਣ-
ਤੇਰੀ ਮੇਰੀ ਜੋੜੀ ਬਣੂ ਮਜ਼ੇਦਾਰ।

ਪ੍ਰੇਮਲਤਾ.—ਏਸ ਚਾਰ ਦਿਨ ਦੇ ਜੀਉਣੇ ਲਈ ਮੈਂ ਆਪਣਾ ਪਤੀਬ੍ਰਤ ਧਰਮ ਨਹੀਂ ਗਵਾ ਸਕਦੀ।

ਚੰਦਰ ਭਾਨ:—ਪਤੀਬ੍ਰਤ, ਧਰਮ ਇਕ ਵਹਿਮ ਏਂ, ਮੂਰਖ ਤ੍ਰੀਮਤਾਂ ਲਈ ਇਕ ਸਹਿਮ ਏਂ। ਸਾਧਾਂ ਤੇ ਫਕੀਰਾਂ ਦਾ ਘੜਿਆ ਹੋਇਆ ਇਕ ਢਕੌਂਸਲਾ ਏ ਹੋਰ ਕੁਝ ਵੀ ਨਹੀਂ।

ਪ੍ਰੇਮਲਤਾ:—ਸਚ ਏ ! ਪਰ ਇਹ ਸਹਿਮ ਜਗ ਵਿਚ ਸੁਖ ਤੇ ਆਰਾਮ ਦੇਂਦਾ ਏ, ਏਸ ਲਈ ਪਿਆਰਾ ਏ।

ਚੰਦਰ ਭਾਨ:—ਤੈਨੂੰ ਏਸ ਧਰਮ ਤੋਂ ਕੀ ਹਥ ਆਵੇਗਾ ?

ਪ੍ਰੇਮਲਤਾ:—ਸੰਸਾਰ ਵਿਚ ਇਸਤ੍ਰੀ ਉਹੋ ਕਹਾ ਸਕਦੀ ਏ ਜੇਹੜੀ ਬਿਪਤਾ ਬਣੇ ਤੇ ਵੀ ਆਪਣਾ ਧਰਮ ਪਾਲੇ। ਬਹੁਤੀ ਬਕਵਾਸ ਕਰਨ ਦੀ ਕੋਈ ਲੋੜ ਨਹੀਂ ਦਫਾ ਹੋ ਮਰਦੂਦ।

ਚੰਦਰ ਭਾਨ:—ਵੇਖ ਪਛਤਾਇੰਗੀ, ਮੇਰਾ ਕਿਹਾ ਮਨ ਜਾ ਨਹੀਂ

ਤੇ ਤੇਰਾ ਵੀ ਤਾਰਾ ਵਾਲਾ ਹਾਲ ਹੋਵੇਗਾ।

ਪਰੇਮਲਤਾ:—ਤੇਰੀ ਕੀ ਮਜਾਲ ਏ ਕਿ ਮੇਰੇ ਨੇੜੇ ਆ ਸਕੇਂ!

ਚੰਦਰ ਭਾਨ:—ਆ ਹਾ! ਨੇੜੇ ਆ ਸਕਾਂ? ਤੇਰੇ ਕੋਲ ਕੇੜ੍ਹੀ ਅਜੇਹੀ ਵਸਤੂ ਹੈ ਜੇਹੜੀ ਮੈਨੂੰ ਤੇਰੇ ਕੋਲ ਆਉਣੋਂ ਰੋਕ ਪਾਵੇਗੀ।

ਪਰੇਮਲਤਾ:—ਮੇਰਾ ਪਤੀਬ੍ਰਤ ਧਰਮ ਮੇਰੀ ਹਰ ਤਰ੍ਹਾਂ ਸਹੈਤਾ ਕਰੇਗਾ। ਕੀ ਇਸ ਤੋਂ ਪਹਿਲਾਂ ਤੂੰ ਅਜ਼ਮਾ ਨਹੀਂ ਚੁਕਾ?

ਚੰਦਰ ਭਾਨ:—ਉਹ ਮਰਦੂਦ, ਜੇ ਕਿਤੇ ਹੁਣ ਮਿਲ ਜਾਏ ਤਾਂ ਹਡੀਆਂ ਭਨਕੇ ਚੂਰ ਕਰ ਦਿਆ ਸੋ। ਉਹ ਵੇਲਾ ਈ ਸੀ ਬਚ ਕੇ ਆ ਗਿਆ ਸੀ।

ਪਰੇਮਲਤਾ:—ਹੇ ਪਾਪੀ! ਦੁਸ਼ਟ!! ਜਾ ਮੇਰੀਆਂ ਅਖਾਂ ਅਗੋਂ ਦੂਰ ਹੋ ਜਾ ਨਹੀਂ ਤੇ.............

ਚੰਦਰ ਭਾਨ:—(ਗਲ ਟੁਕ ਕੇ) ਇਕ ਪਿਆਸਾ ਖੂਹ ਤੇ ਆਕੇ ਪਿਆਸ ਬੁਝਾਏ ਬਿਨਾਂ ਕਿਵੇਂ ਚਲਾ ਜਾਵੇ। ਆ ਪਿਆਰੀ ਆ ਬਹੁਤਾ ਨਾ ਸਤਾ! ਵੇਖ ਮੈਂ ਤੇਰੀ ਸ਼ਮਾ ਦਾ ਪਰਵਾਨਾ ਤੈਥੋਂ ਕੁਰਬਾਨ ਹੋਣ ਲਈ ਆਇਆ ਹਾਂ।

{ਪ੍ਰੇਮਲਤਾ ਨੂੰ ਬਾਹੋਂ ਫੜਕੇ
ਆਪਣੀ ਵਲ ਖਿਚਦਾ ਏ

ਪ੍ਰੇਮਲਤਾ:—ਹੇ ਈਸ਼ਵਰ ! ਆ ਮੈਨੂੰ ਇਸ ਬੁਰਛੇ ਤੋਂ ਬਚਾ।

{ਪ੍ਰੇਮਲਤਾ ਡਿਗ ਕੇ ਬੇਹੋਸ਼ ਹੋ ਜਾਂਦੀ ਏ
ਬਲਬੀਰ ਸਪਾਹੀਆਂ ਸਮੇਤ ਆਉਂਦਾ ਏ

ਬਲਬੀਰ:—ਗ੍ਰਿਫ਼ਤਾਰ ਕਰ ਲਓ, ਚੰਡਾਲ ਨੂੰ, ਤਾਰਾ ਦਾ ਕਾਤਲ ਇਹੋ ਹੈ।

{ਸਪਾਹੀ ਗ੍ਰਿਫ਼ਤਾਰ ਕਰਕੇ ਲੈ ਜਾਂਦੇ ਨੇ
ਪ੍ਰੇਮਲਤਾ ਹੋਸ਼ ਵਿਚ ਆਉਂਦੀ ਏ

ਪ੍ਰੇਮਲਤਾ:—ਕੌਣ ਬਲਬੀਰ !

ਬਲਬੀਰ:—ਹਾਂ ! ਮਾਤਾ ਸਮਾਨ ਭਾਬੀ ਜੀਓ ਤੁਹਾਡਾ ਸੇਵਕ ਬਲਬੀਰ।

ਪ੍ਰੇਮਲਤਾ:—ਉਹ ਚੰਡਾਲ ਕਿਧਰ ਗਿਆ ?

ਬਲਬੀਰ:—ਪੁਲਸ ਗ੍ਰਿਫ਼ਤਾਰ ਕਰਕੇ ਲੈ ਗਈ।

ਪ੍ਰੇਮਲਤਾ:—ਤੇਰਾ ਵੀਰ ਕਿਥੇ ਹੈ ?

ਬਲਬੀਰ:—ਜੇਲ੍ਹ ਵਿਚ।

ਪਰੇਮਲਤਾ:—ਕਿਉਂ ?

ਬਲਬੀਰ:—ਇਕ ਸ਼ਾਹੂਕਾਰ ਨੇ ਲਹਿਣੇ ਵਿਚ ਕੈਦ ਕਰਵਾ ਦਿਤਾ ਏ।

ਪ੍ਰਮਲਤਾ:—ਕਿਨੇਂ ਦੀ ਡਿਗਰੀ ਸੋ।

ਬਲਬੀਰ:—ਪੰਜ ਹਜ਼ਾਰ ਦੀ।

ਪਰੇਮਲਤਾ:—(ਗਹਿਣੇ ਦੇਕੇ) ਹਛਾ ਜਾਓ ! ਏਨ੍ਹਾਂ ਗਹਿਣਿਆਂ ਨੂੰ ਵੇਚਕੇ ਤਾਰਾ ਦੇ ਮਕਾਨ ਤੇ ਜਾਓ ਫੇਰ ਉਸ ਪਾਸੋਂ ਉਸ ਸ਼ਾਹੂਕਾਰ ਦਾ ਪਤਾ ਕਰਕੇ ਰੁਪੈ ਤਾਰਕੇ ਉਨ੍ਹਾਂ ਨੂੰ ਛੁੜਾਨੇ ਆਂ। ਹਾਂ ਛੇਤੀ ਆਉਣਾ ਦੇਰ ਨਾ ਕਰਨੀ। ਸੁਣਿਆਂ ਜੇ।

ਬਲਬੀਰ:—ਬਹੁਤ ਬੇਹਤਰ।

(ਦੋਵੇਂ ਜਾਂਦੇ ਨੇ)



# ਐਕਟ ਤੀਸਰਾ

## ਝਾਕੀ ਦੂਸਰੀ

ਸੀਨ

{ ਤਾਰਾ ਦਾ ਆਪਣੇ ਮਕਾਨ
ਵਿਚ ਫਰਸ਼ ਤੇ ਬੇਹੋਸ਼ ਪਈ
ਵਖਾਈ ਦੇਣਾ }

ਵੇਲਾ

(ਰਾਤ ਦੇ ਨੌਂ ਵਜੇ ਦਾ)

ਤਾਰਾ:—(ਹੋਸ਼ ਵਿਚ ਆਕੇ) ਹਾਏ ! ਹਾਏ !! ਹੇ ਖੁਦਾ ਮੌਤ ਦੇ ! ਹਾਏ ! ਮੈਂ ਪਾਪਨ ਗੁਨਾਹਗਾਰ ਨੂੰ ਇਸ ਦੁਖ ਤੋਂ ਛੁੜਾ ।

ਪ੍ਰਮਲਤਾ:—ਆਹ ! ਕਿਨੀਂ ਦੁਖੀ ਹੋ ਰਹੀ ਏ ! ਹੇ ਈਸ਼ਵਰ ਏਸ ਤੇ ਦਯਾ ਕਰ ।

ਤਾਰਾ:—ਆਹ ! ਮੇਰਾ ਸਹਾਇਕ ਕੋਈ ਨਹੀਂ.......... ਇਸ ਪਾਪਨ ਦਾ ਸਹਾਇਕ ਕੌਣ ਹੋਵੇਗਾ ? ਕੋਈ ਨਹੀਂ ! ਜਦ ਖੁਦਾ ਦੀ ਮਾਰ ਪਵੇ ਤਾਂ ਕੌਣ ਬਚਾ ਸਕਦਾ ਏ । ਹਾਏ ! ਹਾਏ !!

{ ਪ੍ਰਮਲਤਾ ਤਾਰਾ ਨੂੰ ਆਪਣੀ
ਗੋਦ ਵਿਚ ਲੈ ਲੈਂਦੀ ਏ

ਪ੍ਰਮਲਤਾ:—ਭੈਣ ! ਧੀਰਜ ਕਰ !! ਈਸ਼ਵਰ ਤੇ ਭਰੋਸਾ ਰਖ ਉਹ ਤੇਰੀ ਜ਼ਰੂਰ ਸਹਾਇਤਾ ਕਰੇਗਾ।

ਤਾਰਾ —ਹੈਂ ! ਤੂੰ ਕੌਣ ਏਂ ?

ਪਰੇਮਲਤਾ —ਮੇਰਾ ਨਾਮ ਪ੍ਰੇਮਲਤਾ ਏ।

ਤਾਰਾ:—(ਪਰੇਮਲਤਾ ਵਲ ਵੇਖਕੇ) ਕੌਣ ਪ੍ਰੇਮਲਤਾ? ਦੇਵ ਪ੍ਰਕਾਸ਼ ਦੀ ਵਹੁਟੀ ?

ਪਰੇਮਲਤਾ —ਹਾਂ ਹਾਂ ਮੈਂ ਉਨ੍ਹਾਂ ਦੀ ਹੀ ਦਾਸੀ ਹਾਂ।

ਤਾਂਰਾਂ ਹਾਏ ! ਹਾਏ !! ਮੈਂ ਮਰੀ।

ਪਰੇਮਲਤਾ:—ਆਹ ! ਮੇਰੇ ਪਰਾਣ ਪਿਆਰੇ ਦੀ ਦਿਲਜਾਨ ਤਾਰਾ ਤੇਰੀ ਇਹ ਦਸ਼ਾ ਕਿਵੇਂ ਹੋਈ ?

ਤਾਰਾ:—ਮੈਥੋਂ ਦੂਰ ਰਹੋ ਪਿਆਰੀ ਲਤਾ ਮੈਥੋਂ ਦੂਰ ਰਹੋ ਨਹੀਂ ਤੇ ਮੇਰੇ ਪਾਪਾਂ ਦਾ ਪਰਛਾਵਾਂ ਤੇਰੇ ਤੇ ਵੀ ਪੈ ਜਾਇਗਾ ਮੇਰੇ ਤੇ ਦਯਾ ਨਾ ਕਰ। ਜਾ ! ਜਾ ਆਪਣੇ ਪਤੀ ਨੂੰ ਜੇਹਲ ਤੋਂ ਛੁੜਾ।

ਪਰੇਮਲਤਾ: —ਤਾਰਾ ! ਕੀ ਹੋਇਆ ਜੇ ਤੂੰ ਵੇਸਵਾ ਏਂ ਤਾਂ ! ਤੂੰ ਮੇਰੇ ਪਰਾਣਨਾਥ ਦੀ ਪਿਆਰੀ ਏਂ ਏਸ ਕਰਕੇ

ਤੇਰੀ ਸਹਾਇਤਾ ਕਰਨਾ ਮੇਰਾ ਧਰਮ ਏ !

ਤਾਰਾ—ਕੀ ਤੂੰ ਮੇਰੇ ਗੁਨਾਹਾਂ ਨੂੰ ਨਹੀਂ ਜਾਣਦੀ?

ਪਰੇਮਲਤਾ:—ਨਹੀਂ ਭੈਣ ! ਨਹੀਂ !! ਮੈਂ ਤੇਰੇ ਸਬੰਧੀ ਕੁਝ ਵੀ ਨਹੀਂ ਜਾਣਦੀ।

ਤਾਰਾ:—ਹਾਏ ਮੈਂ ਮਰ ਰਹੀ ਹਾਂ। ਉਫ ! ਭੈਣ ! ਸੁਣ ਮੈਂ ਵੀ ਤੇਰੇ ਵਾਂਗ ਇਕ ਉੱਚ ਘਰਾਣੇ ਦੀ ਲੜਕੀ ਸਾਂ, ਹਾਏ ! ਮੰਦੇ ਕੰਮਾਂ ਵਿਚ ਪੈਕੇ ਆਹ ! ਉਹ ਇਸਤ੍ਰੀ ਧਰਮ ਜੇਹੜਾ ਇਸਤ੍ਰੀਆਂ ਦਾ ਸਚਾ ਗਹਿਣਾ ਏ ਗਵਾ ਬੈਠੀ। ਆਹ ! ਜੀਹਦੇ ਪਿਛੇ ਮੈਂ ਇਹ ਸਭ ਕੁਝ ਕੀਤਾ ਆਖਰ ਉਹਨੇ ਵੀ ਧਕਾ ਦਿਤਾ। ਅਖੀਰ ਮੈਂ ਤਿਨਾਂ ਦਿਨਾ ਦੀ ਭੁਖੀ ਇਕ ਨਾਇਕਾ ਦੇ ਜਾਲ ਵਿਚ ਫਸ ਗਈ ਤੇ ਉਹਦੇ ਕਹਿਣ ਤੇ ਮੈਂ ਇਹ ਗਾਉਣ ਵਜਾਉਣ ਦਾ ਪੇਸ਼ਾ ਅਖਤਿਆਰ ਕੀਤਾ। ਆਹ ! ਹਾਏ ਮੈਂ ਮਰੀ........

(ਬੇਹੋਸ਼ ਹੋ ਜਾਂਦੀ ਏ)

ਪਰੇਮਲਤਾ:—(ਹਲਾਕੇ) ਭੈਣ ! ਭੈਣ !!

(ਮੂੰਹ ਵਿਚ ਪਾਣੀ ਪਾਉਂਦੀ ਏ)

ਤਾਰਾ:—(ਹੋਸ਼ ਵਿਚ ਆਕੇ) ਆਹ ! ਭੈਣ ! ਉਪ੍ਰੰਤ ਮੈਂ ਤੇਰੇ ਪਤੀ ਨੂੰ ਆਪਣੇ ਜਾਲ ਵਿਚ ਫਸਾਕੇ ਉਹ ਖਵਾਰ ਕੀਤਾ ਕਿ ਅਜ ਵਿਚਾਰਾ ਜੇਹਲ ਦੀ ਹਵਾ ਖਾ ਰਿਹਾ ਹੈ । ਭੈਣ ਮੈਂ ਡੈਣ ਨੇ ਤੇਰੇ ਪਤੀ ਨੂੰ ਮੰਦੇ ਕੰਮਾਂ ਵਲ ਪਾਇਆ ਤੇ ਉਹਦਾ ਸਾਰਾ ਧੰਨ ਲੁਟਿਆ। ਆਹ ਤੈਨੂੰ ਵੀ ਦੁਖੀ ਕੀਤਾ ! ਭੈਣ ! ਮੈਂ ਆਪਣੇ ਪਾਪਾਂ ਦੇ ਪ੍ਰਾਸਚਿਤ ਲਈ ਇਹ ਸਾਰਾ ਧੰਨ ਤੇ ਕੋਠੀ ਆਦਿ ਤੇਰੇ ਹਵਾਲੇ ਕਰਦੀ ਹਾਂ। ਲੈ ਇਹ ਮੇਰੀ ਵਸੀਅਤ ਹੈ, ਕਿਉਂਕਿ ਐਸਾ ਨਾ ਹੋਵੇ ਕਿ ਏਸ ਰੁਪੈ ਨਾਲ ਕੋਈ ਹੋਰ ਅਬਲਾ ਫਸਾਈ ਜਾਵੇ ਤੇ ਉਸਦਾ ਜੀਵਨ ਤਬਾਹ ਕੀਤਾ ਜਾਵੇ।

ਪਰੇਮਲਤਾ:—ਭੈਣ ਤਾਰਾ ! ਉਸ ਸ਼ਾਹਕਾਰ ਦਾ ਕੀ ਨਾਮ ਏ ਜਿਨੇਂ ਮੇਰੇ ਪ੍ਰਾਣਨਾਥ ਨੂੰ ਕੈਦ ਕਰਵਾ ਦਿਤਾ ਏ।

ਤਾਰਾ:—ਸੇਠ ਜੇਠਾ ਮਲ ਗੁਮਟੀ ਬਾਜ਼ਾਰ, ਆਹ ! ਮੈਂ ਮਰੀ, ਹਾਏ ! ਹਾਏ !! ਹੁਣ ਨਹੀਂ ਬਚ ਸਕਦੀ।

(ਮਰ ਜਾਂਦੀ ਏ)

ਪਰੇਮਲਤਾ;—ਕੀ ਏਸ ਸੰਸਾਰ ਤੋਂ ਕੂਚ ਕਰ ਗਈ ? ਆਹ ! ਏਨੀ ਡਰਾਉਣੀ ਮੌਤ ! ਆਹ ! ਸਿਰ ਚਕਰਾਉਂਦਾ ਏ, ਜੀ ਘਬਰਾਉਂਦਾ ਏ।

(ਬਲਬੀਰ ਆਉਂਦਾ ਏ)

ਬਲਬੀਰ:—ਵਿਚਾਰੀ ਮਰ ਗਈ ?

ਪਰੇਮਲਤਾ:—ਹਾਂ ਮਰ ਗਈ, ਆਹ ! ਬਲਬੀਰ ਕੀ ਦਸਾਂ ਵਿਚਾਰੀ ਦੇ ਦਮ ਬੜੀ ਮੁਸ਼ਕਲ ਨਿਕਲੇ ਨੇ।

ਬਲਬੀਰ:—ਮੰਦੇ ਕੰਮਾਂ ਦਾ ਇਹੋ ਫਲ ਹੁੰਦਾ ਏ ਚਲੋ ਦੇਵ ਪ੍ਰਕਾਸ਼ ਨੂੰ ਛੁੜਾਨ ਦਾ ਕੋਈ ਪ੍ਰਬੰਧ ਕਰੀਏ।

(ਦੋਵੇਂ ਜਾਂਦੇ ਨੇ)



# ਐਕਟ ਤੀਸਰਾ

## ਝਾਕੀ ਤੀਸਰੀ

**ਸੀਨ**

(ਸੇਠ ਜੇਠਾ ਮਲ ਦੀ ਦੁਕਾਨ ਗੁਮਟੀ ਬਾਜ਼ਾਰ ਵਿਚ ਸੇਠ ਜੀ ਤੇ ਦੋ ਚਾਰ ਮੁਨੀਮਾਂ ਦਾ ਬੈਠੇ ਵਖਾਲੀ ਦੇਣਾ)

**ਵੇਲਾ**

(ਦਿਨ ਦੇ ਦਸ ਵਜੇ ਦਾ)

ਜੇਠਾ ਮਲ:—ਮੁਨੀਮ ਜੀ ! ਅਜ ਦੇਵ ਪ੍ਰਕਾਸ਼ ਲਈ ਜੇਲ੍ਹ ਵਿਚ ਬਿਸਤਰਾ ਤੇ ਬਰਤਨ ਆਦਿ ਘਲਣੇ ਹੋਣਗੇ।

ਭਾਨਾ ਮਲ:—ਬਹੁਤ ਹੱਛਾ ਸੇਠ ਜੀ ! ਇਹ ਸਾਰਾ ਪ੍ਰਬੰਧ ਅਜ ਹੋ ਜਾਵੇਗਾ ਪਰ ਮੈਂ ਤੇ......

ਜੇਠਾ ਮਲ:—ਪਰ ਤੂੰ ਕੀ ?

ਭਾਨਾ ਮਲ:—ਮੈਨੂੰ ਪਤਾ ਲਗਾ ਏ ਕਿ ਅਜ ਉਹਦੀ ਇਸਤ੍ਰੀ ਰੁਪੈ ਤਾਰ ਦੇਵੇਗੀ।

ਜੇਠਾ ਮਲ:—ਸਾਨੂੰ ਹੋਰ ਕੀ ਚਾਹੀਦਾ ਏ।

ਭਾਨਾ ਮਲ:—ਸੇਠ ਜੀ! ਸਾਨੂੰ ਤਕਲੀਫ ਬੜੀ ਹੋਈ ਏ, ਕੌਡੀ ਕੌਡੀ ਵਸੂਲ ਕਰਨੀ।

ਜੇਠਾ ਮਲ:—ਮੁਨੀਮ ਜੀ! ਭਲਾ ਅਸੀਂ ਛਡਨੇ ਆਂ ਅਸਾਮੀ ਖਰੀ ਏ ਏਸ ਲਈ ਘਬਰਾਉਣ ਦੀ ਲੋੜ ਹੀ ਕੀ ਏ।

ਭਾਨਾ ਮਲ:—ਆਹੋ ਜੀ! ਚੂੰਡੀ ਵਡਿਆਂ ਹੀ ਪੀੜ ਹੁੰਦੀ ਏ। ਸੇਠ ਜੀ ਜਦੋਂ ਉਹਦੇ ਪਾਸ ਜਾਣਾ ਉਹਨੇ ਕੁਤੇ ਵਾਂਗ ਝਾੜ ਕੇ ਬਠਾ ਦੇਣਾ। ਨਾਲੇ ਦੇਣਾ ਨਾਲੇ ਆਕੜਨਾ।

ਜੇਠਾ ਮਲ:—ਹਾਂ! ਉਸਨੂੰ ਵੀ ਕੋਈ ਮਿਲਿਆ ਨਹੀਂ ਸੀ, ਜੇ ਅਸਲੇ ਦਾ ਹੋਇਆ ਤਾਂ ਸਾਰੀ ਉਮਰ ਨਹੀਂ ਭੁਲੇਗਾ

{ਬਲਬੀਰ ਤੇ ਪ੍ਰੇਮਲਤਾ ਆਉਂਦੇ ਨੇ

ਬਲਬੀਰ:—ਰਾਮ! ਰਾਮ!! ਸੇਠ ਜੀ।

ਜੇਠਾ ਮਲ:—ਆਓ ਜੀ! ਰਾਮ ਰਾਮ ਜੀ!

ਬਲਬੀਰ:—ਕਿਉਂ ਜੀ! ਸੇਠ ਜੀ, ਦੇਵ ਪ੍ਰਕਾਸ਼ ਤੋਂ ਕਿੰਨਾ

ਰੁਪਿਆ ਲੈਣਾ ਜੇ !

ਜੇਠਾ ਮਲ:—ਕਿਉਂ ਕੀ ਗੱਲ ਏ ?

ਬਲਬੀਰ:—ਉਨ੍ਹਾਂ ਦੀ ਇਸਤ੍ਰੀ ਰੁਪਿਆ ਤਾਰਨ ਆਈ ਏ।

ਪ੍ਰੇਮਲਤਾ:—ਸੇਠ ਜੀ ! ਮੈਂ ਤੁਹਾਡਾ ਸਾਰਾ ਰੁਪਿਆ ਦੇ ਦੇਂਦੀ ਹਾਂ ਕ੍ਰਿਪਾ ਕਰਕੇ ਮੇਰੇ ਪਤੀ ਨੂੰ...........

(ਰੋ ਪੈਂਦੀ ਏ)

ਜੇਠਾ ਮਲ:—ਦੇਵੀ ਸਬਰ ਕਰ ! ਤੂੰ ਧਨ ਏਂ ਜੇਹੜੀ ਬਿਪਤਾ ਸਮੇਂ ਵੀ ਆਪਣੇ ਪਤੀ ਦੀ ਸਹੈਤਾ ਕਰ ਰਹੀ ਏਂ ?

ਪਰੇਮਲਤਾ:—ਸੇਠ ਜੀ, ਮੈਂ ਵਿਚਾਰੀ ਸਹੈਤਾ ਕਰਨ ਵਾਲੀ ਕੌਣ ਹਾਂ। ਕ੍ਰਿਪਾ ਕਰਕੇ ਛੇਤੀ ਕਰੋ ਪਤਾ ਨਹੀਂ ਉਹ ਕਿਨੇਂ ਦੁਖੀ ਹੋਣਗੇ। ਹਾਏ।

ਜੇਠਾ ਮਲ:—ਮੁਨੀਮ ਜੀ । ਜ਼ਰਾ ਹਸਾਬ ਵੇਖਕੇ ਦਸੋ ਕਿਨਾ ਰੁਪਿਆ ਏ ?

ਭਾਨਾ ਮਲ:—ਇਕ ਇਕ ਦੋ ਦੋ ਦੋ ਦਸ ਦਸ ਬਾਰਾਂ ਬਾਰਾਂ ਹਾਸਲ ਆਇਆ ਇਕ ਕੁਲ ਜੋੜ ਪੰਜ ਹਜ਼ਾਰ ਇਕ ਸੌ ਬਾਰਾਂ ਰੁਪੈ ਛੇ ਆਨੇ ਨੌਂ ਪਾਈ।

ਪਰੇਮਲਤਾ:—ਬਲਬੀਰ, ਮੁਨੀਮ ਜੀ ਨੂੰ ਕੌਡੀ ਕੌਡੀ ਚੁਕਾ ਦੇ।

ਬਲਬੀਰ --ਹਿਸਾਬ......

ਪਰੇਮਲਤਾ:—ਹਿਸਾਬ ਵੇਖਣ ਦੀ ਕੋਈ ਲੋੜ ਨਹੀਂ ਪਤਾ ਨਹੀਂ ਉਹ ਕਿਨੇ ਦੁਖੀ ਹੋ ਰਹੇ ਹੋਣਗੇ ਏਸ ਲਈ ਸਮਾਂ ਬੇਅਰਥ ਨਾ ਗਵਾਓ।

ਭਾਨਾ ਮਲ:—ਹਸਾਬ ਜਮ ਜਮ ਵੇਖੋ ਜੀ ਅਸੀਂ ਕੋਈ ਬੇਈਮਾਨ ਥੋੜੇ ਹੀ ਹਾਂ [ਇਕ ਪਾਸੇ] ਦਾਤਾ ਦਾਨ ਕਰੇ ਭੰਡਾਰੀ ਦਾ ਪੇਟ ਫਟੇ।

(ਬਲਬੀਰ ਰੁਪੈ ਗਿਣ ਕੇ ਦੇਂਦਾ ਏ)

ਪਰੇਮਲਤਾ:—ਸੇਠ ਜੀ। ਕ੍ਰਿਪਾ ਕਰਕੇ ਸਾਡੇ ਨਾਲ ਚਲਕੇ ਉਨ੍ਹਾਂ ਨੂੰ ਰਿਹਾ ਕਰਵਾ ਦਿਓ।

ਜੇਠਾ ਮਲ:—ਦੇਵੀ ਮੈਂ ਰਸੀਦ ਦੇ ਦੇਂਦਾ ਹਾਂ ਤੁਸੀਂ ਆਪੇ ਹੀ ਜਾਕੇ ਅਦਾਲਤ ਵਿਚੋਂ ਰਿਹਾਈ ਦਾ ਪਰਵਾਨਾ ਲੈ ਜਾਓ।

ਪਰੇਮਲਤਾ —ਨਹੀਂ ! ਨਹੀਂ ! ਸੇਠ ਜੀ ! ਇਹ ਤੁਹਾਡਾ ਹੀ ਕੰਮ ਏ, ਮੈਂ ਨਿਮਾਣੀ ਤੇ ਦਜਾ ਕਰੋ।

{ਸੇਠ ਜੇਠਾ ਮਲ, ਬਲਬੀਰ ਤ ਪਰੇਮ੍ਲਤਾ ਦਾ ਜਾਣਾ

ਭਾਨਾ ਮਲ ਭਈ ਵਾਹ, ਇਹੋ ਜਿਹੀਆਂ ਅਸਾਮੀਆਂ

ਮਿਲਣ ਤਾਂ ਪੌਂ ਬਾਰਾਂ ਨੇ। ਰੁਪੈ ਦੇਣ ਲਗਿਆਂ ਡੇਉੜੇ ਲਿਖੇ, ਦੋ ਰੁਪੈ ਸੈਂਕੜਾ ਵਿਆਜ ਲੀਤਾ ਤੇ ਹੋਰ ਜੋ ਕੁਝ ਗੜ ਬੜ ਗੁਟਾਲਾ ਕੀਤਾ ਉਹ ਮੈਂ ਹੀ ਜਾਣਦਾ ਹਾਂ । ਕਿਉਂ ਨਾ ਸਾਡੇ ਕੋਲ ਲਛੋਰਾਣੀ ਦਾ ਪ੍ਰਵੇਸ਼ ਹੋਵੇ।

(ਰੁਪੈ ਖੜਕਾਂਦਾ ਏ)



# ਐਕਟ ਤੀਸਰਾ

## ਝਾਕੀ ਚੌਥੀ

ਸੀਨ

{ ਦੇਵ ਪ੍ਰਕਾਸ਼ ਦਾ ਜੇਲ੍ਹ ਵਿਚ ਵਖਾਲੀ ਦੇਣਾ ਤੇ ਜੇਲ੍ਹ ਤੋਂ ਬਾਹਰ ਇਕ ਸਿਪਾਹੀ ਦਾ ਪਹਿਰਾ ਦੇਂਦੇ ਨਜ਼ਰ ਅਉਣਾ

ਵੇਲਾ

(ਬਾਰਾਂ ਬਜੇ ਦਿਨ ਦਾ)

ਦੇਵ ਪ੍ਰਕਾਸ਼:—ਆ ਹਾ ! ਵਿਧਾਤਾ ਤੇਰੀ ਮਾਇਆ । ਤੇਰਾ ਸਾਰ ਕਿਸੇ ਨੇ ਨਹੀਂ ਪਾਇਆ । ਹੇ ਈਸ਼ਵਰ ਜੇ ਕਿਤੇ ਤੂੰ ਭਲਾ ਤੇ ਬੁਰਾ ਨਾ ਬਣਾਇਆ ਹੁੰਦਾ ਤਾਂ ਇਹ ਸੰਸਾਰ ਕਿਵੇਂ ਚਲਦਾ ? ਤੇਰੀਆਂ ਤੂੰਏਂ ਜਾਣ ਸਕਦਾ ਏਂ ।

(ਠਹਿਰ ਕੇ)

ਮੈਂ ਅਕਲਮੰਦ ਹੁੰਦਿਆਂ ਹੋਇਆਂ ਆਪਣੇਂ ਖਾਊ ਯਾਰਾਂ ਦੀ ਚਾਟੇ ਲਗਕੇ ਵਿਭਚਾਰ ਨੂੰ ਇਕ ਚੰਗਾ ਕੰਮ ਸਮਝ ਕੇ ਪਿਆ ਜਿਸਦਾ

ਸਿੱਟਾ ਆਹ! ਅੱਜ ਮੈਂ ਇੰਜ ਜੇਲ੍ਹ ਦੀ ਹਵਾ ਖਾ ਰਿਹਾ ਹਾਂ। ਆਹ! ਲਤਾ! ਮੈਂ ਤੇਰੀ ਕਦਰ ਨਾ ਕੀਤੀ, ਤੇਰੇ ਗੁਣਾਂ ਨੂੰ ਬੁਰਾ ਸਮਝਿਆ ਤੇ ਅਵਗੁਣਾਂ ਤੇ ਲਟੂ ਹੋ ਗਿਆ। ਪਿਆਰੀ ਮੈਂ ਭੁਲ ਗਿਆ ਹਾਂ, ਮੈਨੂੰ ਖਿਮਾ ਕਰਦੇ, ਤੂੰ ਦੇਵੀ ਦਾ ਰੂਪ ਏਂ ਤੇ ਮੈਂ ਗੁਨਾਹਾਂ ਦਾ ਭਰਿਆ ਹੋਇਆ ਪਾਪੀ। ਖਿਮਾਂ, ਖਿਮਾਂ, ਮੇਰੀ ਪਿਆਰੀ ਖਿਮਾਂ, ਪਤਾ ਨਹੀਂ ਇਸ ਵੇਲੇ ਤੇਰੇ ਤੇ ਕੀ ਕੀ ਔਕੜਾਂ ਆ ਰਹੀਆਂ ਹੋਣ। ਆਹ! ਮੈਂ ਉਸ ਵੇਲੇ ਨਹੀਂ ਸਾਂ ਜਾਣਦਾ ਕਿ ਇਕ ਰੰਡੀ ਕੇਵਲ ਪੈਸੇ ਦੀ ਖਾਤਰ ਕਿਸ ਤਰ੍ਹਾਂ ਦੇ ਜਾਲ ਵਛਾ ਸਕਦੀ ਹੈ।

[ਸੇਠ ਜੇਠਾ ਮਲ ਆਉਂਦਾ ਏ]

ਦੇਵ ਪ੍ਰਕਾਸ਼:—ਕੌਣ? ਸੇਠ? ਆਹ! ਜ਼ਾਲਮ ਸ਼ਾਹੂਕਾਰ, ਕੀ ਮੈਨੂੰ ਕੈਦ ਕਰਾਕੇ ਅਜੇ ਵੀ ਤੇਰਾ ਕਲੇਜਾ ਠੰਡਾ ਨਹੀਂ ਹੋਇਆ?

ਜੇਠਾ ਮਲ:—ਪ੍ਰਕਾਸ਼ ਹੋਸ਼ ਕਰ! ਅਸੀਂ ਕੋਈ ਕਿਸੇ ਤੇ

ਜ਼ੁਲਮ ਨਹੀਂ ਕਰਦੇ। ਇਕੱਠਾ ਰੁਪਿਆ ਦੇਂਦੇ ਹਾਂ ਤੇ ਕੌਡੀ ਕੌਡੀ ਕਰਕੇ ਵਸੂਲ ਕਰਦੇ ਹਾਂ।

ਦੇਵ ਪ੍ਰਕਾਸ਼:—ਝੂਠ ਬਿਲਕੁਲ ਝੂਠ ! ਤੁਸੀਂ ਲੋਕ ਜੋਕ ਵਾਂਗ ਗਰੀਬਾਂ ਦਾ ਲਹੂ ਚੂਸਦੇ ਹੋ। ਇਕ ਸੌ ਰੁਪਿਆ ਦੇਕੇ ਡੇਢ ਸੌ ਲਖਵਾ ਲੈਂਦੇ ਹੋ ਤੇ ਸੂਦ ਇਸ ਤੋਂ ਵਖ ! ਦਸੋ ਇਹ ਜ਼ੁਲਮ ਨਹੀਂ ਤੇ ਹੋਰ ਕੀ ਏ ?

ਜੇਠ: ਮਲ:—ਭਈ ਅਸੀਂ ਕਿਸੇ ਦੀ ਪੈਰੀਂ ਤਾਂ ਨਹੀਂ ਪੈਂਦੇ ਕਿ ਉਹ ਸਾਡੇ ਕੋਲੋਂ ਕਰਜ਼ਾ ਲਵੇ। ਲੈ ਸੁਣ ! ਹੁਣ ਮੈਂ ਕਿਉਂ ਆਇਆ ਹਾਂ।

ਦੇਵ ਪ੍ਰਕਾਸ਼:—ਹਾਂ ! ਹਾਂ !! ਦਸ ਤੇਰੇ ਏਥੇ ਆਉਣ ਦਾ ਕੀ ਕਾਰਨ ਹੈ ?

ਜੇਠਾ ਮਲ:—ਮੈਂ ਤੈਨੂੰ ਰਿਹਾ ਕਰਵਾਉ ਲਈ ਆਇਆ ਹਾਂ ਕਿਉਂਕਿ.....

ਦੇਵ ਪ੍ਰਕਾਸ਼:—ਝੂਠ ! ਬਿਲਕੁਲ ਝੂਠ !! ਤੇਰੇ ਜਹੇ ਵਿਆਜੜੀਏ ਕੋਲੋਂ ਇਹ ਆਸ ਕਦੀ ਨਹੀਂ ਹੋ ਸਕਦੀ।

ਜ਼ੇਠਾ ਮਲ:—ਪ੍ਰਕਾਸ਼ ਮੇਰੀ ਡਿਗਰੀ ਦਾ ਰੁਪਿਆ ਤੇਰੀ ਇਸਤ੍ਰੀ ਨੇ ਕੌਡੀ ਕੌਡੀ ਦੇ ਦਿਤਾ ਏ।

ਦੇਵ ਪ੍ਰਕਾਸ਼:—ਹੈਂ ! ਮੇਰੀ ਇਸਤ੍ਰੀ ਨੇ ?

ਜ਼ੇਠਾ ਮਲ:—ਹਾਂ ਤੇਰੀ ਇਸਤ੍ਰੀ ਨੇ ਆਪਣਾ ਸਾਰਾ ਗਹਿਣਾ ਵੇਚਕੇ ਤੇ ਮੇਰਾ ਰੁਪਿਆ ਤਾਰ ਦਿਤਾ ਏ।

(ਸੇਠ ਜੇਠਾ ਮਲ ਰਿਹਾਈ ਦਾ ਪਰਵਾਨਾ ਸਪਾਹੀ ਨੂੰ ਵਖਾਉਂਦਾ ਏ ਤੇ ਸਿਪਾਹੀ ਜੇਲ੍ਹਦਾ ਬੂਹਾ ਖੋਲ੍ਹ ਦੇਂਦਾ ਏ। ਪਰੇਮਲਤਾ ਤੇ ਬਲਬੀਰ ਆਉਂਦੇ ਨੇ)

ਦੇਵ ਪ੍ਰਕਾਸ਼:—ਕੌਣ, ਪ੍ਰੇਮਲਤਾ ?

ਪਰੇਮਲਤਾ:—(ਚਰਨਾਂ ਤੇ ਸਿਰ ਰਖਕੇ) ਹਾਂ ਤੁਹਾਡੀ ਦਾਸੀ ਲਤਾ।

ਦੇਵ ਪ੍ਰਕਾਸ਼:—ਧਨ ਏਂ ! ਲਤਾ ! ਤੂੰ ਧਨ ਏ !

(ਪ੍ਰੇਮਲਤਾ ਨੂੰ ਚੁਕਕੇ ਹਿਕ ਨਾਲ ਲਾਉਂਦਾ ਏ)

ਦੇਵ ਪ੍ਰਕਾਸ਼:—ਮਿਲ ਗਿਆ ਜੀਵਨ ਦਾ ਮੋਤੀ,
ਜੋ ਸੀ ਆਪਣਾ ਖੋ ਗਿਆ।
ਆਸ ਨਾਸੀ ਸੁਪਨੇ ਵਿਚ ਵੀ,
ਇਸ ਸਮੇਂ ਉਹ ਹੋ ਗਿਆ।

ਬਲਬੀਰ:—ਸ਼ੁਕਰ ਏ ! ਕਿ ਸਾਡਾ ਮਿਤ੍ਰ ਆਪਣੇ ਮੰਦ

ਕਰਮਾਂ ਤੇ ਪਸਚਾਤਾਪ ਕਰ ਰਿਹਾਏ।

ਦੇਵ ਪ੍ਰਕਾਸ਼:—ਥੁਕੋ ! ਥੁਕੋ !! ਸਭ ਮਿਲਕੇ ਮੇਰੇ ਮੂੰਹ ਤੇ ਥੁਕੋ ! ਤੇ ਲੋਕਾਂ ਨੂੰ ਦਸ ਦਿਓ ਕਿ ਵਿਭਚਾਰੀਆਂ ਤੇ ਕੁਕਰਮੀਆਂ ਦਾ ਇਹੋ ਹਾਲ ਹੁੰਦਾ ਏ।

ਪਰੇਮਲਤਾ:—ਨਾਥ ! ਹੁਣ ਇਸ ਤਰਾਂ ਪਛਾਉਣ ਦਾ ਕੋਈ ਲਾਭ ਨਹੀਂ। ਕੋਈ ਚਿੰਤਾ ਵਾਲੀ ਗਲ ਨਹੀਂ ਈਸ਼ਵਰ ਭਲੀ ਕਰੇਗਾ।

ਬਲਬੀਰ:—ਸਵੇਰ ਦਾ ਭੁਲਾ ਸ਼ਾਮ ਨੂੰ ਘਰ ਆ ਜਾਏ ਤਾਂ ਉਸਨੂੰ ਭੁਲਾ ਨਹੀ ਆਖਦੇ।

(ਸਾਰੇ ਜਾਂਦੇ ਨੇ)



# ਐਕਟ ਤੀਸਰਾ

## ਝਾਕੀ ਪੰਜਵੀਂ

ਸੀਨ

{ ਇਕ ਬਾਗ਼ ਵਿਚ ਪ੍ਰੇਮਲਤਾ, ਦੇਵ ਪ੍ਰਕਾਸ਼;
ਬਲਬੀਰ ਤੇ ਮਦਨ ਦਾ ਵਖਾਲੀ ਦੇਣਾ }

ਵੇਲਾ

( ਤਰਕਾਲਾਂ ਦਾ,

(ਮਦਨ ਗਾਉਂਦਾ ਏ)

ਖਿੜ ਖਿੜ ਹੱਸ ਅਨਾਰ ਦੀ ਕਲੀ ਬੋਲੀ,
ਬਾਗ ਹੁਸਨ ਦਾ ਮੈਂ ਹਾਂ ਖਿੜਾਨ ਆਈ।
ਸੂਹੇ ਸੁਭਰੀਂ ਮਹਿਕ ਦੀ ਪੁੜੀ ਕੁੜੀਓ,
ਉਜੜ ਗਿਆ ਦਾ ਥੇਹ ਵਸਾਨ ਆਈ।
ਲਾਲ ਪਰੀ ਮੈਂ ਹਰੀ ਪੁਸ਼ਾਕ ਪਾ ਕੇ,
ਬੂਟਾ ਫੇਰ ਬਹਾਰ ਦਾ ਲਾਣ ਆਈ।
ਸਦੋ ਬੁਲਬਲਾਂ ਡੋਲੀਓਂ ਲਾਹੁਣ ਮੈਨੂੰ,
ਮੈਂ ਸਿਆਲ ਤੋਂ ਰੰਗ ਪਰਖਾਣ ਆਈ।

ਚੀਚ ਵਹੁਟੀਆਂ ਕੀ ਮੇਰੀ ਰੀਸ ਕਰਨੀ,
ਤਲੀਆਂ ਚੁਮੀਆਂ ਮੇਰੀਆਂ ਮਹਿੰਦੀਆਂ ਨੇ,
ਜ਼ੋਹਰਾਂ ਵਰਗੀਆਂ ਮੰਗਕੇ ਰੰਗ ਮੇਰਾ,
ਸੂਹਾ ਵੇਸ ਕਰਕੇ ਬਣ ਤਣ ਬਹਿੰਦੀਆਂ ਨੇ।

-----

ਅਨੀ ਬੁਲਬਲੇ ਬੋਲ ਹਿੰਡੋਲ ਦਾ ਤੂੰ,
ਜਾਗੇ ਭਾਗ ਤੇਰੇ ਬਾਗ ਵਸਿਆ ਏ।
ਕਲੀਆਂ ਚਟਕੀਆਂ ਮਟਕ ਵਿਚ ਫੁਲ ਆਏ,
ਭੌਰਾ ਕਰਨ ਸਿਰਵਾਰਨੇ ਨਸਿਆ ਏ।
ਗੁਟੇ ਹਸ ਹਜ਼ਾਰੇ ਨੂੰ ਦਸਿਆ ਏ,
ਖਾਰਾਂ ਤੀਰ ਗੁਲਾਬ ਵਲ ਕਸਿਆ ਏ।
ਸੋਸਨ ਕਿਹਾ, ਨਰਗਸ ਦੇਖੀਂ ਇਸ਼ਕ ਪੇਚਾ,
ਸੁੰਭਲ ਨਾਗਨੀ ਨੇ ਕਿਵੇਂ ਡਸਿਆ ਏ।
ਘੋੜੇ ਹਵਾ ਤੇ ਚੜ੍ਹੀ ਸੁਮੀਰ ਫਿਰਦੀ,
ਫੁਲਾਂ ਨਾਲ ਖਹਿ ਖਹਿ ਹਿਕ ਠਾਰ ਦੀ ਏ।
ਭਰ ਭਰ ਝੋਲੀਆਂ ਅਤਰ ਦੇ ਚਸ਼ਮਿਆਂ ਤੋਂ
ਮਹਕ ਜਾਦੂ ਦੇ ਵਾਂਗ ਖਿਲਾਰਦੀਏ।

--o--

ਵੇਖਣ ਵਾਲਿਓ ! ਵੇਖ ਕੇ ਰੰਗ ਮੇਰਾ,
ਠੰਡ ਪਾਵਿਓ ਹਥ ਛੁਹਾਵਿਓ ਨਾ।
ਖਾਣ ਹੀਰਿਆਂ ਦੀ ਪੈਦਾ ਕਰਾਂਗੀ ਮੈਂ,
ਕਚੀ ਖੇਪ ਨੂੰ ਅਜੇ ਲੁਟਾਵਿਓ ਨਾ।
ਛੋਟੀ ਉਮਰ ਅੰਜਾਣ ਵਰੇਸ ਮੇਰੀ,
ਬਾਲੇ ਨਾਗ ਦਾ ਡੰਗ ਅਜ਼ਮਾਵਿਓ ਨਾ।
ਘਰੋਂ ਨਿਕਲੀ ਇਸ਼ਕ ਦੀ ਲਿਸ਼ਕ ਲਭਣ,
ਵਾਟੋਂ ਮੋੜ ਕੇ ਸਿਦਕ ਭੁੜਾਵਿਓ ਨਾ।
ਕਦ ਖਿਜ਼ਾਂ ਦੀ ਕਟ ਆਜ਼ਾਦ ਹੋਕੇ,
ਮਸਾਂ ਮਸਾਂ ਸਈਆਂ ਨਾਲ ਰਲੀ ਹਾਂ ਮੈਂ।
ਲੁਟ ਲਵਾਂ ਮੈਂ ਵੀ ਇਹ ਬਹਾਰ ਦੋ ਦਿਨ
ਕਰਨੀ'ਮਹਿਰ'ਹਾਲੀ ਕੋਮਲ ਕਲੀ ਹਾਂ ਮੈਂ।

—o—

ਪਰੇਮਲਤਾ:—ਆਹਾ ! ਕਿਨਾਂ ਪਿਆਰਾ ਗੀਤ ਏ,

ਬਲਬੀਰ:—ਹਾਂ ਖਿਜ਼ਾਂ ਦੀ ਕੈਦ ਕਟਕੇ ਵਿਚਾਰੀ ਕਲੀ ਕਿਉਂ ਨਾ ਅਨੰਦ ਲੁਟੇ।

ਦੇਵ ਪ੍ਰਕਾਸ਼:—ਆਹ ! ਕੈਦ ! ਕੈਦ ਬੁਰੀ ਬਲਾਏ। ਹੇ ਈਸ਼ਵਰ... ।

ਪਰੇਮਲਤਾ:—ਪਿਆਰੇ! ਹੁਣ ਸਬਰ ਕਰੋ ਤੇ ਈਸ਼ਵਰ ਤੇ ਭਰੋਸਾ ਰਖੋ, ਗੁਰੂ ਭਲੀ ਕਰੇਗਾ।

ਦੇਵ ਪ੍ਰਕਾਸ਼:—ਲਤਾ! ਤੂੰ ਸਚਮੁਚ ਦੇਵੀ ਦਾ ਰੂਪ ਏਂ, ਉਹ ਪੁਰਸ਼ ਭਾਗਾਂ ਵਾਲਾ ਹੈ ਜ਼ੀਹਦੇ ਘਰ ਤੇਰੇ ਜਹੀਂ ਤ੍ਰੀਮਤ ਹੋਵੇ। ਮੈਨੂੰ ਏਨਾਂ ਸਾਰੇ ਦੁਖਾਂ ਤੋਂ ਛੁਡਾਉਣ ਵਾਲੀ ਕੇਵਲ ਇਕ ਤੂੰ ਹੈ।

ਪਰੇਮਲਤਾ:—ਪ੍ਰਾਣ ਨਾਥ! ਇਹ ਸਭ ਉਪਕਾਰ ਤੁਹਾਡੇ ਮਿਤ੍ਰ ਬਲਬੀਰ ਤੇ ਮਦਨ ਦਾ ਏ।

ਦੇਵ ਪ੍ਰਕਾਸ਼:—ਉਹ ਕਿਵੇਂ?

ਪਰੇਮਲਤਾ:—ਮੈਨੂੰ ਹਰ ਦੁਖ ਤੋਂ ਛੁਡਾਂਣ ਵਾਲਾਂ, ਚੰਦਰ ਭਾਨ ਤੋਂ ਇਕ ਵਾਰ ਨਹੀਂ ਦੋ ਵਾਰ ਬਚਾਉਣ ਵਾਲਾ ਵੀਰ ਬਲਬੀਰ ਏ ਤੇ ਤੁਹਾਡੀ ਹਰ ਵੇਲੇ ਦੀ ਖਬਰ ਦੇਣ ਵਾਲਾ ਵੀਰ ਮਦਨ।

ਮਦਨ:—ਨਹੀਂ, ਨਹੀਂ, ਮੈਂ ਵਿਚਾਰਾ ਕੌਣ ਹਾਂ। ਇਹ ਸਭ ਲਤਾ ਦੇ ਸਤ ਦਾ ਫਲ ਏ ਕਿ ਅਜ ਅਸੀਂ ਮੁੜ ਮਿਲ ਬੈਠੇ ਹਾਂ।

ਬਲਬੀਰ:—ਪ੍ਰਕਾਸ਼! ਤੂੰ ਧੰਨ ਏਂ ਜੀਹਦੇ ਘਰ ਅੱਜਹੀਂ

ਪਤੀਬ੍ਰਤਾ ਇਸਤ੍ਰੀ ਏ। ਜਿਸ ਘਰ ਵਿੱਚ ਇਸਤ੍ਰੀ ਦਾ ਅਨਾਦਰ ਹੁੰਦਾ ਹੈ ਉਹ ਜ਼ਰੂਰ ਉਜੜ ਜਾਂਦਾ ਹੈ ਤੇ ਜਿਥੇ ਇਸਤ੍ਰੀਆਂ ਦਾ ਆਦਰ ਕੀਤਾ ਜਾਂਦਾ ਹੈ ਉਥੇ ਹਰ ਵੇਲੇ ਖੁਸ਼ੀਆਂ ਦੇ ਭੌਣ ਪਰਸਦੇ ਹਨ

ਦੇਵ ਪ੍ਰਕਾਸ਼:—ਸਚ ਕਹਿੰਦੇ ਹੋ ਮੇਰੇ ਮਿਤ੍ਰ ਸਚ ਕਹਿੰਦੇ ਹੋ ਇਹ ਸਭ ਕੁਝ ਲਤਾ ਦੀ ਹੀ ਨੀਤ ਦਾ ਫਲ ਹੈ ਕਿ ਮੈਂ ਇਕ ਹੀ ਠੋਕਰ ਨਾਲ ਸੁਚੇਤ ਹੋ ਗਿਆ ਹਾਂ।

{ਪੜਦੇ ਦਾ ਉਠਣਾ ਤੇ ਚੰਦਰਭਾਨ ਦਾ ਫਾਂਸੀ ਤੇ ਲਟਕੇ ਹੋਏ ਦਿਖਾਲੀ ਦੇਣਾ

ਬਲਬੀਰ:—ਆਹ ! ਮੰਦਿਆਂ ਕੰਮਾਂ ਦਾ ਫਲ ਸਦਾ ਹੀ ਬੁਰਾ ਮਿਲਦਾ ਹੈ।

ਦੇਵ ਪ੍ਰਕਾਸ਼:—ਹੈਂ ! ਚੰਦਰਭਾਨ ਫਾਂਸੀ ਦੇ ਤਖ਼ਤੇ ਤੇ ? ਕੀ ਅਪਰਾਧ ਕੀਤਾ ਸੂ !

ਬਲਬੀਰ:—ਤਾਰਾ ਨੂੰ ਕਤਲ ਕਰਨ ਦਾ ਅਪਰਾਧ ।

ਦੇਵ ਪ੍ਰਕਾਸ਼:—ਕੀ ਤਾਰਾ ਕਤਲ ਹੋ ਗਈ ?

ਮਦਨ:—ਹਾਂ ਦੋਹਾਂ ਨੂੰ ਆਪਣੇ ਕੀਤੇ ਦਾ ਫਲ ਮਿਲ ਗਿਆ

ਪ੍ਰੇਮਲਤਾ:—ਪ੍ਰਾਣ ਨਾਥ ! ਤਾਰਾ ਵੀ ਇਕ ਨੇਕ-ਘਰਾਣੇ ਦੀ ਇਸਤ੍ਰੀ ਸੀ। ਮੰਦੇ ਪੁਰਸ਼ਾਂ ਦੇ ਆਖੇ ਲਗਕੇ ਗੰਦੇ

ਕੰਮਾਂ ਵੱਲ ਪੈ ਗਈ। ਅਖੀਰ ਉਸ ਨੂੰ ਵੇਸ਼ਵਾ ਦਾ ਪੇਸ਼ਾ ਅਖਤਿਆਰ ਕਰਨਾ ਪਿਆ। ਮਰਦੀ ਵਾਰ ਉਹ ਪਰਾਸ਼ਚਿਤ ਵਜੋਂ ਆਪਣੀ ਸਾਰੀ ਦੀ ਸਾਰੀ ਜਾਇਦਾਦ......

ਬਲਬੀਰ:—ਪ੍ਰੇਮ ਲਤਾ ਦੇ ਨਾਮ ਲਾ ਮੋਈਏ।

ਦੇਵ ਪ੍ਰਕਾਸ਼—ਆਹ! ਸਾਡੇ ਦੇਸ਼ ਵਿਚ ਕਿੰਨਾ ਅਨਰਥ ਹੋ ਰਿਹਾ ਏ।

ਮਦਨ:—ਚਲੋ ਛਡੋ ਇਸ ਝਗੜੇ ਨੂੰ, ਆਓ ਮਿਲਕੇ ਇਕ ਇਕ ਗੀਤ ਗਾਈਏ!

(ਸਭ ਮਿਲਕੇ ਗਾਉਂਦੇ ਨੇ)

ਤੇਰੀ ਮਾਇਆ ਪ੍ਰਭੂ ਨਿਆਰੀ
ਤੂੰ ਸਭ ਦੁਖ ਨਵਾਰਨ ਹਾਰੀ

(ਪੜਦਾ ਡਿਗਦਾ ਏ)





ਸਰਦਾਰ ਮੇਹਰ ਸਿੰਘ 'ਮੇਹਰ' ਕਰਤਾ ਤੇ ਪ੍ਰਕਾਸ਼ਕ ਨੇ
"ਅੰਮ੍ਰਿਤ ਇਲੈਕਟ੍ਰਿਕ ਪ੍ਰੈਸ" ਰੇਲਵੇ ਰੋਡ
ਲਾਹੌਰ ਵਿਚ ਪੰਡਤ ਈਸ਼ਰ ਦਾਸ
ਭਾਰਗੋ ਦੇ ਪ੍ਰਬੰਧ ਹੇਠ ਛਪਵਾਈ।



